ੴ ਸਤਿਗੁਰ ਪ੍ਰਸਾਦਿ॥

# ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਮਹਾਰਾਜ (ਨਾਨਕਸਰ) ਦੇ ਭਾਣਾ ਵਰਤਾਉਣ ਦੇ ਇਸ਼ਾਰੇ

ਸਾਧ ਸੰਗਤ ਜੀ ਦਾਸ ਬਲਬੀਰ ਸਿੰਘ, ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨਾਨਕਸਰ (ਕਲੇਰਾਂ) ਦਾ ਇੱਕ ਅਤੀ ਹੀ ਨਿਮਾਣਾ ਸੇਵਕ ਹੈ। ਦਾਸ ਆਪਣੇ ਆਪ ਨੂੰ ਬਹੁਤ ਹੀ ਖੁਸ਼ ਕਿਸਮਤ ਅਤੇ ਅਤੀ ਹੀ ਭਾਗਾਂ ਵਾਲਾ ਸਮਝਦਾ ਹੈ ਕਿਉਂਕਿ ਦਾਸ ਨੂੰ ਧੰਨ ਧੰਨ ਬਾਬਾ ਨੰਦ ਸਿੰਘ ਜੀ ਮਹਾਰਾਜ ਅਤੇ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਹੈ ਅਤੇ ਦਾਸ ਨੇ ਦੋਨੋਂ ਬਾਬਾ ਜੀ ਦੇ ਦੀਵਾਨਾਂ ਵਿੱਚ ਬਾਬਾ ਜੀ ਦੀ ਕ੍ਰਿਪਾ ਸਦਕਾ ਹਾਜਰੀ ਭਰੀ ਹੈ। ਬਾਬਾ ਜੀ ਦੇ ਸ਼ੁਭ ਬਚਨਾਂ ਨੇ ਹੀ ਦਾਸ ਦੀ ਜਿੰਦਗੀ ਵਿੱਚ ਬਹੁਤ ਹੀ ਬਖਸ਼ੀਸ਼ਾਂ ਭਰੀਆਂ ਤਬਦੀਲੀਆਂ ਲਿਆਂਦੀਆਂ ਹਨ ਜੋ ਇਸ ਜਨਮ ਵਿੱਚ ਅਤੇ ਸਦਾ ਲਈ ਹੀ ਯਾਦ ਰਹਿਣਗੀਆਂ।

ਧੰਨ ਧੰਨ ਬਾਬਾ ਨੰਦ ਸਿੰਘ ਜੀ ਮਹਾਰਾਜ ਨੇ ਸੰਨ 1943 ਵਿੱਚ ਚੋਲਾ ਬਦਲਿਆ ਸੀ। ਉਸ ਵੇਲੇ ਦਾਸ ਦੀ ਉਮਰ 13 ਸਾਲ ਸੀ ਅਤੇ ਦਾਸ ਅੱਠਵੀਂ ਜਮਾਤ ਵਿੱਚ ਪੜ੍ਹਦਾ ਸੀ। ਅਸੀਂ ਜਗਰਾਉਂ ਰਹਿੰਦੇ ਸੀ ਜੋ ਕਿ ਨਾਨਕਸਰ ਤੋਂ ਕੇਵਲ ਤਿੰਨ ਮੀਲ ਹੈ। ਦਾਸ ਨੂੰ ਜਗਰਾਉਂ ਵਿਖੇ ਵੀ ਸੰਗਤ ਨਾਲ ਕਈ ਵਾਰੀ ਵੱਡੇ ਬਾਬਾ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਸੀ।

ਧੰਨ ਧੰਨ ਬਾਬਾ ਨੰਦ ਸਿੰਘ ਜੀ ਨੇ ਬਹੁਤ ਵਾਰੀ ਇਸ਼ਾਰੇ ਕੀਤੇ ਸਨ ਕਿ ਸਾਡੇ ਮਗਰੋਂ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਨਾਨਕਸਰ ਦੀ ਸੇਵਾ ਸੰਭਾਲਣਗੇ। ਜਦੋਂ ਵੱਡੇ ਬਾਬਾ ਜੀ ਨੇ 1943 ਈਸਵੀ ਵਿੱਚ ਚੋਲਾ ਬਦਲਿਆ ਤਾਂ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਦੀ ਦੁਨਿਆਵੀ ਅਵਸਥਾ ਕੇਵਲ 27 ਸਾਲ ਸੀ। ਉਹਨ੍ਹਾਂ ਤੋਂ ਵੱਡੀ ਉਮਰ ਵਾਲੇ ਕੁਦਰਤੀਂ ਹੀ ਬਾਬਾ ਜੀ ਨਾਲ ਈਰਖਾ ਕਰਨ ਲੱਗ ਪਏ। ਵੱਡੇ ਬਾਬਾ ਜੀ ਇਸ਼ਾਰਾ ਕਰ ਗਏ ਸਨ ਕਿ ਜੇ ਈਰਖਾ ਕਰਨਗੇ ਤਾਂ ਤੁਸੀਂ ਝੋਰੜੀਂ ਚਲੇ ਜਾਣਾ। ਸੋ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਝੋਰੜੀਂ, ਜਿਸ ਪਿੰਡ ਬਾਬਾ ਜੀ ਨੇ ਅਵਤਾਰ ਧਾਰਿਆ ਸੀ, ਚਲੇ ਗਏ। ਪ੍ਰੰਤੂ ਪਿੰਡ ਤੋਂ ਬਾਹਰ ਹੀ ਥੋੜੀ ਦੂਰ 'ਤੇ ਬਿਰਾਜਮਾਨ ਹੋ ਗਏ। ਉਥੇ ਬਾਬਾ ਜੀ 1943 ਤੋਂ 1950 ਤੱਕ ਬਿਰਾਜਮਾਨ ਰਹੇ।

ਬਾਬਾ ਜੀ 1950 ਵਿੱਚ ਨਾਨਕਸਰ ਆਏ ਪਰੰਤੂ ਕਈ ਵਾਰੀ ਇਸ਼ਾਰੇ ਕਰਦੇ ਰਹੇ ਕਿ ਉਹਨਾਂ ਨੇ ਭੀ ਚੋਲਾ ਛੇਤੀ ਹੀ ਬਦਲ ਲੈਣਾ ਹੈ। ਦਾਸ ਇਸ ਲੇਖ ਵਿੱਚ ਬਾਬਾ ਜੀ ਦੇ ਭਾਣਾ ਵਰਤਾਉਣ ਦੇ ਇਸ਼ਾਰੇ ਦੱਸਣ ਦੀ ਕੋਸ਼ਿਸ਼ ਕਰਨ ਲੱਗਾ ਹੈ ਪ੍ਰੰਤੂ ਇਹ ਸਿਰਫ ਉਹੀ ਇਸ਼ਾਰੇ ਹਨ ਜੋ ਦਾਸ ਨੇ ਆਪ ਬਾਬਾ ਜੀ ਦੇ ਮੁਖਾਰਬਿੰਦ ਤੋਂ ਸੁਣੇ ਹਨ। ਇਸ਼ਾਰੇ ਤਾਂ ਹੋਰ ਭੀ ਬਹੁਤ ਕੀਤੇ ਹੋਣਗੇ ਹੋਰ ਅੱਡ ਅੱਡ ਥਾਵਾਂ 'ਤੇ। ਇਸ ਲਈ ਇਹ ਇਸ਼ਾਰੇ ਸਿਰਫ ਨਾਂ ਮਾਤਰ ਹੀ ਹਨ। ਇਹ ਇਸ਼ਾਰੇ ਲਿਖਣੇ ਦਾਸ ਇਸ ਲਈ ਜ਼ਰੂਰੀ ਸਮਝਦਾ ਹੈ ਕਿਉਂਕਿ ਬਾਬਾ ਜੀ ਨੇ ਸੰਨ 1963 ਵਿੱਚ ਇੱਕ ਸਕਿੰਟ ਵਿੱਚ ਹੀ ਇਸ ਤਰਾਂ ਭਾਣਾ ਵਰਤਾ ਦਿੱਤਾ ਕਿ ਦੁਨੀਆਂ ਹੈਰਾਨ ਪ੍ਰੇਸ਼ਾਨ ਹੋ ਗਈ।

ਭਾਣਾ ਵਰਤਾਉਣ ਦੇ ਇਸ਼ਾਰੇ ਲਿਖਣ ਲਈ ਕਿਉਂ ਦਾਸ ਨੇ ਕਲਮ ਚੁੱਕੀ ਹੈ, ਇਸ ਲਈ ਕਿਉਂਕਿ ਦਾਸ ਦੀ ਉਮਰ ਹੁਣ 80 ਸਾਲ ਹੋ ਗਈ ਹੈ। ਸੋ ਦਾਸ ਚਾਹੁੰਦਾ ਹੈ ਕਿ ਜਾਣ ਤੋਂ ਪਹਿਲਾਂ ਜੋ ਭੰਡਾਰਾ ਬਾਬਾ ਜੀ ਦੀ ਕ੍ਰਿਪਾ ਦੁਆਰਾ ਦਾਸ ਪਾਸ ਹੈ, ਉਹ ਆਪ ਜੀ ਨਾਲ ਸਾਂਝਾ ਕਰ ਸਕੇ। ਕਿਉਂਕਿ ਬਾਬਾ ਜੀ ਦੇ ਸੰਗੀ ਜਾਂ ਤਾਂ ਦਰਗਾਹ ਨੂੰ ਜਾ ਚੁੱਕੇ ਹਨ ਜਾਂ ਫਿਰ ਦਾਸ ਵਾਂਗ ਇਸ ਮੋੜ 'ਤੇ ਖੜ੍ਹੇ ਵਾਰੀ ਦੀ ਉਡੀਕ ਵਿੱਚ ਹਨ।

ਇਸ ਦਾ ਇੱਕ ਹੋਰ ਕਾਰਨ ਭੀ ਹੈ। ਕਈ ਦਫਾ ਜਦ ਬਾਬਾ ਜੀ ਦੇ ਬਚਨ ਕਿਸੇ ਨੂੰ ਦੱਸੀਦੇ ਹਨ ਤਾਂ ਅੱਗੇ ਚਲਦੇ ਚਲਦੇ ਉਹਨਾਂ ਦਾ ਮਤਲਬ ਹੀ ਬਦਲ ਜਾਂਦਾ ਹੈ। ਸੋ ਦਾਸ ਚਾਹੁੰਦਾ ਹੈ ਕਿ ਸਾਰੇ ਬਚਨ ਇਨ ਬਿਨ ਉਸੇ ਤਰ੍ਹਾਂ ਹੀ ਪੇਸ਼ ਕਰ ਸਕਾਂ, ਜਿਸ ਤਰਾਂ ਆਪ ਕੰਨੀ ਸੁਣੇ ਹਨ।

1) ਸਭ ਤੋਂ ਪਹਿਲਾ ਇਸ਼ਾਰਾ ਤਾਂ ਬਾਬਾ ਈਸ਼ਰ ਸਿੰਘ ਜੀ ਨੇ 1943 ਵਿੱਚ ਹੀ ਝੋਰੜਾਂ ਵਿਖੇ ਕਰ ਦਿੱਤਾ ਸੀ। ਬਾਬਾ ਜੀ ਨੇ ਬਚਨ ਕੀਤੇ **ਅਜ ਗੁਰੂ ਸਾਹਿਬ ਨੇ ਇਹ ਹੁਕਮਨਾਮਾ ਬਖਸ਼ਿਸ਼ ਕੀਤੀ ਹੈ, "ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ॥"** (ਅੰਗ 678) **ਅਤੇ ਸਾਡੀ ਤਿਆਰੀ ਹੈ।** ਸਾਰੀ ਸੰਗਤ ਪ੍ਰੇਸ਼ਾਨ ਹੋ ਗਈ ਅਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਬਾਬਾ ਜੀ ਸਾਨੂੰ ਤਾਂ ਪਹਿਲਾ ਵਿਛੋੜਾ ਵੱਡੇ ਬਾਬਾ ਜੀ ਦਾ ਨਹੀਂ ਭੁੱਲਿਆ, ਕ੍ਰਿਪਾ ਕਰਕੇ ਸਾਡੇ 'ਤੇ ਤਰਸ ਕਰੋ। ਬਾਬਾ ਜੀ ਨੇ ਬਚਨ ਕੀਤੇ ਕਿ **ਅਖੰਡ ਪਾਠ ਸ਼ੁਰੂ ਕਰੋ, ਗੁਰੂ ਸਾਹਿਬ ਨੂੰ ਬੇਨਤੀ ਕਰਦੇ ਹਾਂ।** ਜਦ ਅਖੰਡ ਪਾਠ ਦਾ ਭੋਗ ਪਿਆ ਅਤੇ ਪ੍ਰਸੰਨਤਾ ਦਾ ਹੁਕਮਨਾਮਾ ਆਇਆ ਤਾਂ ਬਾਬਾ ਜੀ ਨੇ ਬਚਨ ਕੀਤੇ। **ਸੰਗਤ ਦੀ ਬੇਨਤੀ ਗੁਰੂ ਸਾਹਿਬ ਨੇ ਮਨਜੂਰ ਕਰ ਲਈ ਹੈ ਅਤੇ 20 ਸਾਲ ਦਾ ਸਮਾਂ ਬਖਸ਼ ਦਿੱਤਾ ਹੈ ਪ੍ਰੰਤੂ ਡਿਊਟੀ ਬਹੁਤ ਸਖਤ ਲਾਈ ਹੈ।** ਇਸਤੋਂ ਮਗਰੋਂ ਬਾਬਾ ਜੀ ਨੇ ਇਤਨੀ ਤੇਜੀ ਨਾਲ ਅੰਮ੍ਰਿਤ ਪ੍ਰਚਾਰ ਕੀਤਾ ਅਤੇ ਹੋਰ ਕੰਮ ਸਰੋਵਰ ਦਾ, ਠਾਠ ਬਨਾਉਣ ਆਦਿ, ਦਾ ਸ਼ੁਰੂ ਕੀਤੇ ਕਿ ਸੰਗਤ ਨੂੰ ਪਿਛਲੇ ਬਚਨ ਬਿਲਕੁੱਲ ਯਾਦ ਨਾ ਰਹੇ ਅਤੇ ਜਦੋਂ 1943 ਵਿੱਚ ਭਾਣਾ ਇਕਦਮ ਵਰਤਾ ਦਿੱਤਾ ਤਾਂ ਪੁਰਾਣੇ ਸੰਗੀਆਂ ਨੂੰ ਬਚਨ ਯਾਦ ਆਏ।

2) ਬਾਬਾ ਜੀ ਦੇ ਕੁਝ ਬਚਨ ਟੇਪ ਰਿਕਾਰਡ ਹੋਏ ਹਨ ਅਤੇ ਲਗਭਗ ਸਾਰੇ ਬਚਨਾਂ ਵਿੱਚ ਇਹੀ ਫੁਰਮਾਉਂਦੇ ਸਨ, **"ਕੰਮ ਬਹੁਤ ਕਰਨ ਵਾਲਾ ਹੈ। ਅਸੀਂ ਕਹਿੰਦੇ ਹਾਂ ਮਹੀਨੇ ਭੀ ਵੱਡੇ ਹੋ ਜਾਣ, ਸਾਲ ਭੀ ਵੱਡੇ ਹੋ ਜਾਣ, ਪ੍ਰੰਤੂ ਕੀ ਕਰੀਏ ਨਿਰੰਕਾਰ ਨੇ ਸਾਨੂੰ ਕੋਟਾ ਹੀ ਥੋੜਾ ਲਾਇਆ ਹੈ।"**

3) ਬਾਬਾ ਜੀ ਨੇ ਅੰਮ੍ਰਿਤ ਪ੍ਰਚਾਰ ਬੜੀ ਤੇਜੀ ਨਾਲ ਕੀਤੇ। 1950 ਤੋਂ 1963 ਤੱਕ 13 ਸਾਲ ਦੇ ਥੋੜੇ ਜਿਹੇ ਸਮੇਂ ਵਿੱਚ ਲੱਗਭੱਗ 7,50,000 (ਸਾਢੇ ਸੱਤ ਲੱਖ) ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ। ਪ੍ਰੰਤੂ ਵਾਰ ਵਾਰ ਇਹ ਬਚਨ ਕਰਦੇ ਸਨ **"ਸੰਗਤ ਤਾਂ ਕੱਚਾ ਦੁੱਧ ਹੈ। ਅੰਮ੍ਰਿਤ ਛਕਣ ਵਾਸਤੇ ਇੱਕ ਦਮ ਤਿਆਰ ਹੋ ਜਾਂਦੇ ਹਨ ਪ੍ਰੰਤੂ ਕੀ ਕਰੀਏ ਸਾਡੇ ਪਾਸ ਕੋਟਾ ਬਹੁਤ ਥੋੜਾ ਹੈ।"**

4) 1963 ਦੀ ਗੱਲ ਹੈ ਇੱਕ ਪਿੰਡ ਵਿੱਚ ਬਾਬਾ ਜੀ ਨੇ ਦੀਵਾਨ ਵਿੱਚ ਬਚਨ ਕੀਤੇ ਕਿ ਅੰਮ੍ਰਿਤ ਛਕਣਾ ਚਾਹੀਦਾ ਹੈ ਅਤੇ ਕੱਲ੍ਹ ਨੂੰ ਅੰਮ੍ਰਿਤ ਪ੍ਰਚਾਰ ਹੋਵੇਗਾ। ਇੱਕ ਸੰਗੀ ਨੇ ਬੇਨਤੀ ਕੀਤੀ ਕਿ ਅਗਲੀ ਵਾਰੀ ਜਦੋਂ ਆਪ ਜੀ (ਬਾਬਾ ਜੀ) ਪਿੰਡ ਵਿੱਚ ਚਰਨ ਪਾਵੋਗੇ ਤਾਂ ਉਦੋਂ ਛਕ ਲਵਾਂਗਾ। ਬਾਬਾ ਜੀ ਨੇ ਬਚਨ ਕੀਤੇ, **"ਦੇਰੀ ਨਹੀਂ ਕਰਨੀ ਚਾਹੀਦੀ। ਹੁਣੇ ਛਕ ਲੈ, ਫਿਰ ਪਤਾ ਨਹੀਂ ਸਮਾਂ ਆਵੇਗਾ ਕਿ ਨਹੀਂ"** ਉਸਤੋਂ ਥੋੜ੍ਹੀ ਦੇਰ ਬਾਦ ਹੀ ਬਾਬਾ ਜੀ ਨੇ ਚੋਲਾ ਬਦਲ ਲਿਆ।

5) ਫਿਰ ਇੱਕ ਦਫਾ ਬਾਬਾ ਜੀ ਨੇ ਦੀਵਾਨ ਵਿੱਚ ਬਚਨ ਕੀਤੇ, **"ਇਹੋ ਜਿਹਾ ਸਮਾਂ ਆਉਣ ਵਾਲਾ ਹੈ। ਦਾਸ ਤੁਹਾਨੂੰ ਸਭ ਨੂੰ ਦੇਖੇਗਾ ਪ੍ਰੰਤੂ ਤੁਸੀਂ ਦਾਸ ਨੂੰ ਨਹੀਂ ਦੇਖ ਸਕੋਗੇ"।**

6) ਫਿਰ ਕਈ ਵਾਰ ਬਚਨ ਕਰਨੇ **"ਜਦੋ ਔਲਾਦ ਜਿਆਦਾ ਹੋ ਜਾਂਦੀ ਹੈ ਤਾਂ ਮਾਈਆਂ ਅੱਕ ਕੇ ਕਹਿ ਦਿੰਦੀਆਂ ਹਨ। ਹੁਣ ਤਾਂ ਸਤੌਲ ਜ਼ਿਆਦਾ ਹੋ ਗਈ। ਇਸੇ ਤਰਾਂ ਸਾਡਾ ਭੀ ਦਿਲ ਕਰਦਾ ਹੈ ਕਿ ਕਿਤੇ ਇਹੋ ਜਿਹੀ ਜਗ੍ਹਾ ਚਲੇ ਜਾਈਏ ਜਿਥੇ ਬਿਲਕੁੱਲ ਇਕਾਂਤ ਹੋਵੇ ਅਤੇ ਕੋਈ ਨਾ ਦੇਖ ਸਕੇ ਅਤੇ ਕੋਈ ਨਾ ਮਿਲ ਸਕੇ।"** ਇਸ ਇਸ਼ਾਰੇ ਨੂੰ ਭੀ ਕੋਈ ਨਹੀਂ ਸਮਝ ਸਕਿਆ।

7) ਭਾਣਾ ਵਰਤਾਉਣ ਤੋਂ ਕੁਝ ਮਹੀਨੇ ਪਹਿਲਾਂ ਬਾਬਾ ਜੀ ਨੇ ਦਿੱਲੀ ਜਾਣ ਦਾ ਪ੍ਰੋਗਰਾਮ ਬਣਾਇਆ। ਦਿੱਲੀ ਜਾਣ ਤੋਂ ਇੱਕ ਦਿਨ ਪਹਿਲਾਂ ਨਾਨਕਸਰ ਵਿਖੇ ਰਾਤ ਦੇ ਦੀਵਾਨ ਦੀ ਸਮਾਪਤੀ ਮਗਰੋਂ ਬਾਬਾ ਜੀ ਹੁਕਮਨਾਮੇ ਤੋਂ ਬਾਦ ਫਿਰ ਦੀਵਾਨ ਵਾਲੀ ਜਗ੍ਹਾ ਆ ਗਏ। ਆਮ ਤੌਰ ਤੇ ਮਰਿਆਦਾ ਇਹ ਸੀ ਕਿ ਹੁਕਮਨਾਮੇ ਦੀ ਅਰਦਾਸ ਮਗਰੋਂ ਬਾਬਾ ਜੀ ਅੰਦਰ ਆਪਣੇ ਆਸਣ 'ਤੇ ਚਲੇ ਜਾਂਦੇ ਸਨ ਅਤੇ ਸੰਗਤ ਲੰਗਰ ਨੂੰ ਚਲੀ ਜਾਂਦੀ ਸੀ। ਪ੍ਰੰਤੂ ਉਸ ਰਾਤ ਬਾਬਾ ਜੀ ਫਿਰ ਦੀਵਾਨ ਵਿੱਚ ਆ ਗਏ। ਮਾਈਕ ਫੜ ਲਿਆ ਅਤੇ ਬਚਨ ਕੀਤੇ, **"ਇਹ ਨਾ ਸਮਝ ਲੈਣਾ ਕਿ ਅਸੀਂ ਦੂਰ ਚਲੇ ਜਾਣਾ ਹੈ, ਅਸੀਂ ਤੁਹਾਡੇ ਨਜ਼ਦੀਕ ਹੀ ਹੋਵਾਂਗੇ ਪਰੰਤੂ ਇਕ ਗੱਲ ਸਾਡੀ ਯਾਦ ਰਖਿਓ ਕਿ ਸਾਡੇ ਮਗਰੋਂ ਆਉਣੋਂ ਨਾ ਹਟਿਓ"**। ਕੋਈ ਨਾ ਸਮਝ ਸਕਿਆ ਕਿ **"ਸਾਡੇ ਮਗਰੋਂ"** ਦਾ ਡੂੰਘਾ ਅਰਥ ਕੀ ਹੈ?

8) ਬਾਬਾ ਜੀ ਨੇ ਦੀਵਾਨ ਵਿੱਚ ਬਚਨ ਕੀਤੇ, **"ਪੂਰਨ ਮਹਾਂਪੁਰਸ਼ ਜਦੋਂ ਚੋਲਾ ਬਦਲਦੇ ਹਨ ਤਾਂ ਉਹਨਾਂ ਨੂੰ ਬਿਲਕੁਲ ਕੋਈ ਤਕਲੀਫ ਨਹੀਂ ਹੁੰਦੀ ਕਿਉਂਕਿ ਗੁਰੂ ਸਾਹਿਬ ਦੇ ਬਚਨ ਹਨ, "ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥ ਜੇ ਕਰਿ ਸਾਹਿਬ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ"॥** (ਅੰਗ 555)
ਬਾਬਾ ਜੀ ਨੇ ਬਚਨ ਕੀਤੇ, **"ਪੂਰਨ ਮਹਾਂਪੁਰਸ਼ ਇੱਕ ਪਲ ਵਿੱਚ ਹੀ ਇਸ ਤਰ੍ਹਾਂ ਚੋਲਾ ਬਦਲ ਲੈਂਦੇ ਹਨ ਕਿ ਸਾਰੀ ਦੁਨੀਆਂ ਹੈਰਾਨ ਪ੍ਰੇਸ਼ਾਨ ਹੋ ਜਾਂਦੀ ਹੈ ਕਿ ਇਹ ਕੀ ਹੋ ਗਿਆ"।**
ਫਿਰ ਬਾਬਾ ਜੀ ਨੇ ਹੇਠ ਲਿਖੇ ਛੇ ਇਸ਼ਾਰੇ ਵਿਸਥਾਰ ਨਾਲ ਕੀਤੇ ਹਨ:-

1. ਦੋ ਕਮਰੇ ਹਨ ਅਤੇ ਵਿਚਾਲੇ ਇੱਕ ਦਰਵਾਜਾ ਹੈ। ਇੱਕ ਕਮਰੇ ਵਿੱਚੋਂ ਨਿਕਲ ਕੇ ਦੂਜੇ ਕਮਰੇ ਵਿੱਚ ਜਾਣ ਨੂੰ ਕਿੰਨੀ ਕੁ ਦੇਰ ਲੱਗੇਗੀ? ਇਸੇ ਤਰਾਂ ਪੂਰਨ ਮਹਾਂਪੁਰਸ਼ ਨੂੰ ਇਸ ਧਰਤੀ ਤੋਂ ਦੂਜੀ ਧਰਤੀ (ਦਰਗਾਹ) ਤੱਕ ਪਹੁੰਚਣ ਨੂੰ ਇੰਨੀ ਭੀ ਦੇਰ ਨਹੀਂ ਲੱਗਦੀ।

2. ਜਦੋ ਇਕ ਕਮੀਜ਼ ਲਾਹ ਕੇ ਦੂਜੀ ਪਾਉਣੀ ਹੋਵੇ ਤਾਂ ਕਿੰਨੀ ਕੁ ਦੇਰ ਲਗਦੀ ਹੈ? ਇਸੇ ਤਰਾਂ ਪੂਰਨ ਮਹਾਂਪੁਰਸ਼ ਨੂੰ ਭਾਣਾ ਵਰਤਾਉਣ ਲੱਗੇ ਇਤਨੀ ਦੇਰ ਭੀ ਨਹੀਂ ਲੱਗਦੀ।

3. ਸੱਪ ਕੰਜ ਲਾਹ ਕੇ ਸੁੱਟ ਜਾਂਦਾ ਹੈ ਅਤੇ ਵਿਚੋਂ ਦੀ ਨਿਕਲ ਜਾਂਦਾ ਹੈ। ਕੰਜ ਕਿਤੋਂ ਟੁੱਟੀ ਨਹੀਂ। ਸਾਰੇ ਹੈਰਾਨ ਹੋ ਜਾਂਦੇ ਹਨ ਕਿ ਸੱਪ ਦੇ ਹੱਥ ਅਤੇ ਪੈਰ ਨਹੀਂ ਹਨ। ਉਹ ਵਿਚੋਂ ਕਿਵੇਂ ਨਿਕਲ ਗਿਆ। ਇਸੇ ਤਰਾਂ ਪੂਰਨ ਮਹਾਂਪੁਰਸ਼ ਦੁਨੀਆਂ ਨੂੰ ਜਾਣ ਲਗੇ ਹੈਰਾਨ ਪ੍ਰੇਸ਼ਾਨ ਕਰ ਦਿੰਦੇ ਹਨ।

4. ਘੋੜੇ ਤੇ ਕਾਠੀ ਪਈ ਹੈ। ਘੋੜ ਸਵਾਰ ਨੇ ਇੱਕ ਪੈਰ ਰਕਾਬ ਵਿਚ ਪਾ ਲਿਆ ਹੈ। ਦੂਜਾ ਪੈਰ ਰਕਾਬ ਵਿੱਚ ਪਾਉਣ ਲੱਗੇ ਕਿੰਨੀ ਕੁ ਦੇਰ ਲੱਗੇਗੀ। ਇਸੇ ਤਰਾਂ ਪੂਰਨ ਮਹਾਂਪੁਰਸ਼ ਚੋਲਾ ਬਦਲਣ ਲੱਗੇ, ਇਤਨੀ ਦੇਰ ਭੀ ਨਹੀਂ ਲਾਉਂਦੇ।

5. ਇੱਕ ਹਾਥੀ ਦੇ ਗਲੇ ਵਿੱਚ ਜੇ ਕੱਚੇ ਧਾਗੇ ਦੀ ਡੋਰ ਪਾਈ ਹੋਵੇ ਤਾਂ ਉਸ ਨੂੰ ਇਹ ਤੋੜਨ ਵਿੱਚ ਕਿੰਨੀ ਕੁ ਦੇਰ ਲੱਗੇਗੀ? ਇਸ ਤਰਾਂ ਮੁਹਾਪੁਰਸ਼ ਜਾਣ ਲੱਗੇ ਇਤਨੀ ਦੇਰ ਭੀ ਨਹੀਂ ਲਾਉਂਦੇ।

6. ਦਾਸ ਤਾਂ ਧੰਨ ਧੰਨ ਬਾਬਾ ਨੰਦ ਸਿੰਘ ਜੀ ਦੇ ਹੁਕਮ ਦੀ ਉਡੀਕ ਕਰ ਰਿਹਾ ਹੈ ਜਿਸ ਵਕਤ ਬਾਬਾ ਜੀ ਨੇ ਆਵਾਜ਼ ਮਾਰੀ ਤਾਂ ਦਾਸ ਨੇ ਆਪਣਾ ਕਛਿਹਰਾ ਪਰਨਾ ਭੀ ਨਹੀਂ ਚੁੱਕਣਾ। ਉਵੇਂ ਹੀ ਤੁਰ ਜਾਣਾ ਹੈ।

9) ਫਿਰ ਭਾਣਾ ਵਰਤਾਉਣ ਤੋਂ ਕੁਝ ਦਿਨ ਪਹਿਲਾਂ ਦੀਵਾਨ ਵਿੱਚ ਬਚਨ ਕੀਤੇ, "ਗੱਡੀ ਵਿੱਚ ਇੱਕ ਨਵਾਂ ਵਿਆਹਿਆ ਜੋੜਾ ਆ ਰਿਹਾ ਸੀ। ਉਹ ਸਟੇਸ਼ਨ 'ਤੇ ਉਤਰੇ। ਪਤੀ ਕਹਿਣ ਲੱਗਾ ਭਾਗਵਾਨੇ ਇਥੇ ਬੈਠ ਜਾ, ਮੈਂ ਢਾਬੇ ਤੋਂ ਰੋਟੀ ਫੜ ਲਿਆਵਾਂ"। ਇਸਤਰੀ ਨੇ ਸਤਿ ਬਚਨ ਕਹਿ ਦਿੱਤਾ। ਪਤੀ ਜਦ ਚਲਿਆ ਗਿਆ ਤਾਂ ਇੱਕ ਠੱਗ ਜੋ ਕੋਲ ਹੀ ਖੜ੍ਹਾ ਸੀ, ਕਹਿੰਦਾ ਕਿ ਭਾਗਵਾਨੇ ਚਲ ਟਾਂਗੇ ਵਿੱਚ ਬੈਠ ਜਾ, ਰੋਟੀ ਘਰ ਚਲ ਕੇ ਖਾ ਲਵਾਂਗੇ। ਪਤਨੀ ਨੇ ਘੁੰਡ ਕੱਢਿਆ ਹੋਇਆ ਸੀ। ਸੋ ਇਹ ਟਾਂਗੇ ਵਿੱਚ ਬੈਠ ਗਈ। ਅੱਗੇ ਜਾ ਕੇ ਉਹ ਠੱਗ ਨੇ ਉਸਦਾ ਤਨ, ਮਨ, ਧਨ ਸਭ ਕੁਝ ਲੁੱਟ ਲਿਆ।" ਇਹ ਬਚਨ ਸੁਣਾਕੇ ਬਾਬਾ ਜੀ ਨੇ ਬਚਨ ਕੀਤੇ, "ਘੁੰਡ ਚੁੱਕ ਕੇ ਅੱਜ ਦੇਖ ਲਵੋ। ਅੱਜ ਤੁਹਾਡੇ ਸਾਹਮਣੇ ਬੈਠੇ ਹਾਂ। ਕੱਲ ਨੂੰ ਇਥੇ ਠੱਗ ਹੀ ਠੱਗ ਹੋ ਜਾਣਗੇ, ਤੁਹਾਡਾ ਤਨ, ਮਨ, ਧਨ ਲੁੱਟ ਕੇ ਲੈ ਜਾਣਗੇ, ਸੋ ਖਬਰਦਾਰ ਰਹਿਣਾ"।

10) ਬਹੁਤ ਦਫਾ ਬਾਬਾ ਜੀ ਨੇ ਬਚਨ ਕਰਨੇ, "ਜੱਟਾਂ ਦੇ ਮੁੰਡੇ ਹਲ ਵਾਹੁੰਦੇ ਪੜ੍ਹਦੇ ਹੁੰਦੇ ਹਨ, ਯਾਰ ਹੋਣਗੇ, ਮਿਲਣਗੇ ਆਪੇ, ਚਿਤ ਨੂੰ ਟਿਕਾਣੇ ਰਖੀਏ, ਸੋ ਘਬਰਾਉਣਾ ਨਹੀਂ, ਟਿੱਕ ਕੇ ਬੈਠੇ ਰਹਿਣਾ, ਰੱਬ ਯਾਰ ਆਪੇ ਮਿਲੇਗਾ"।

11) ਫਿਰ ਬਾਬਾ ਜੀ ਨੇ ਬਚਨ ਕੀਤੇ, "ਕਈ ਕਹਿੰਦੇ ਹਨ ਕਿ ਅਸੀਂ ਤਾਂ ਸੂਈ ਦੇ ਨੱਕੇ ਜਿੰਨੀ ਮੇਰ ਨਹੀਂ ਕੀਤੀ। ਬਈ ਮੇਰ ਤਾਂ ਹੋ ਗਈ ਨੱਕੇ ਵਿੱਚੋਂ ਧਾਗਾ ਲੰਘ ਜਾਂਦਾ ਹੈ। ਭਾਈ ਇੱਕ ਨੱਕਾ ਹੁੰਦੇ ਹੈ ਇੱਕ ਨੁੱਕਾ ਹੁੰਦੇ ਹੈ। ਨੁੱਕਾ ਹੁੰਦੇ ਹੈ, ਸੂਈ ਦਾ ਉਤਲਾ ਸਿਰਾ। ਨੁੱਕੇ ਉਤੇ ਕੋਈ ਚੀਜ਼ ਟਿਕ ਨਹੀਂ ਸਕਦੀ। ਭਾਈ ਅਸੀਂ ਤਾਂ ਸੂਈ ਦੇ ਨੁੱਕੇ ਜਿੰਨੀ ਮੇਰ ਨਹੀਂ ਕਰਨੀ। ਕੋਈ ਬਚਨ ਨਹੀਂ ਕਰਨਾ ਕਿ ਠਾਠ ਕੌਣ ਸਾਂਭੇਗਾ। ਅਸੀਂ ਤਾਂ ਗੇਂਦ ਮੈਦਾਨ ਵਿੱਚ ਸੁੱਟ ਦਿੱਤੀ ਹੈ ਜਿਹੜਾ ਮਰਜੀ ਚੁੱਕ ਲਵੇ, ਪ੍ਰੰਤੂ ਚੁੱਕੇ ਉਹ ਜਿਸ ਵਿੱਚ ਦੋ ਗੁਣ ਹੋਣ:-

(1) ਇਸਤਰੀ ਨੂੰ ਮਾਂ ਸਮਝੇ
ਅਤੇ (2) ਪੈਸੇ ਨੂੰ ਗਊ ਦੀ ਰੱਤ ਸਮਝੇ।"

12) ਫਿਰ ਬਚਨ ਕੀਤੇ, "ਮਹਿੰਗੇ ਮੁੱਲ ਚੀਜ਼ ਲਈ ਹੈ ਅਤੇ ਮਹਿੰਗੇ ਮੁੱਲ ਹੀ ਵੇਚਾਂਗੇ"।

13) ਫਿਰ ਬਚਨ ਕੀਤੇ, "ਗੁਰੂ ਸਾਹਿਬ ਵੇਲੇ 22 ਮੰਜੀਆਂ ਬਣ ਗਈਆਂ ਸਨ, ਪ੍ਰੰਤੂ ਹੁਣ ਦੇਖੋਂਗੇ ਕਈ 22 ਬਣ ਜਾਣਗੀਆਂ"।

14) ਫਿਰ ਬਚਨ ਕੀਤੇ, "ਮਦਾਰੀ ਤਮਾਸ਼ਾ ਦਿਖਾਉਂਦਾ ਹੈ। ਇੱਕ ਰੁਪੈ ਦੇ ਚਾਰ ਰੁਪੈ ਬਣਾ ਦਿੰਦਾ ਹੈ ਪਰੰਤੂ ਅਖੀਰ ਵਿੱਚ ਠੂਠਾ ਫੜ ਕੇ ਪੈਸੇ ਮੰਗਦਾ ਹੈ। ਇਸੇ ਤਰਾਂ ਇਹ ਝੂਠੀਆਂ ਮੰਜੀਆਂ ਵਾਲੇ ਬੜੇ ਜਲਵੇ ਦਿਖਾਉਣੇ ਪ੍ਰੰਤੂ ਅਖੀਰ ਵਿੱਚ ਮਤਲਬ ਪੈਸੇ ਇਕੱਠੇ ਕਰਨ ਦਾ ਹੀ ਹੋਵੇਗਾ"।

15) ਫਿਰ ਬਾਬਾ ਜੀ ਨੇ ਚਾਰ ਠੱਗਾਂ ਦੀ ਕਹਾਣੀ ਸੁਣਾਈ। ਬਚਨ ਕੀਤੇ, "ਚਾਰ ਠੱਗਾਂ ਨੇ ਸਲਾਹ ਕੀਤੀ ਕਿ ਦੁਨੀਆਂ ਕਿਵੇਂ ਲੁੱਟੀਏ? ਉਹਨਾਂ ਨੇ ਗੀਤਾ ਦਾ ਪਾਠ ਰਖ ਲਿਆ। ਸਾਰੇ ਅਨਪੜ੍ਹ ਸਨ। ਪਹਿਲੇ ਨੇ ਦੋ ਘੰਟੇ ਰੌਲ ਲਾਈ, 'ਗੀਤਾ ਮੈਨੂੰ ਪੜ੍ਹੇ, ਮੈਂ ਗੀਤਾ ਨੂੰ ਪੜ੍ਹਾਂ' ਦੂਜੇ ਦੀ ਰੌਲ ਆ ਗਈ, ਉਸ ਨੇ ਪੜ੍ਹਿਆ, 'ਜੋ ਪਹਿਲੇ ਨੇ ਪੜ੍ਹਿਆ, ਉਹੀ ਮੈਂ ਪੜ੍ਹਾਂ' ਫਿਰ ਤੀਜੇ ਦੀ ਰੌਲ ਆਈ ਉਸਨੇ ਪੜ੍ਹਿਆ, 'ਇਹ ਕਿੰਨਾਂ ਚਿਰ ਨਿਭੂ, ਕਿੰਨਾ ਚਿਰ

**ਨਿਭੂ'। ਫਿਰ ਚੌਥੇ ਦੀ ਰੌਲ ਆ ਗਈ ਉਸ ਨੇ ਪੜ੍ਹਿਆ, 'ਜਿਨਾਂ ਚਿਰ ਨਿਭੂ, ਉਹਨਾਂ ਚਿਰ ਹੀ ਸਹੀ'। ਸੋ ਇਸ ਤਰਾ ਲੁੱਟਣ ਨੂੰ ਥਾਂ ਪਰ ਥਾਂ ਬੈਠ ਜਾਣਗੇ।"**

16) ਬਾਬਾ ਜੀ ਨੇ ਬਚਨ ਕੀਤੇ ਕਿ **"ਝੂਠ ਪੈਰ ਸਭ ਪਾਸੇ ਪਸਾਰ ਲਵੇਗਾ ਪ੍ਰੰਤੂ ਅਖੀਰ ਜਿੱਤ ਸੱਚ ਦੀ ਹੀ ਹੋਵੇਗੀ।"**

17) ਬਾਬਾ ਜੀ ਨੇ ਭਾਈ ਕਿਹਰ ਸਿੰਘ ਜੀ ਹੈੱਡ ਰਾਗੀ ਨੂੰ ਬਚਨ ਕੀਤੇ (ਜਦੋਂ ਬਾਬਾ ਜੀ ਦਿੱਲੀ ਤੋਂ ਵਾਪਿਸ ਆ ਰਹੇ ਸਨ, ਅਤੇ ਰਸਤੇ ਵਿੱਚ ਸ਼ਾਹਬਾਦ ਠਹਿਰੇ ਸਨ) **"ਕਿਹਰ ਸਿੰਘ, ਹੁਣ ਤਿੰਨ ਧਾਰਨਾਂ ਨਵੀਂਆਂ ਬਣਾ ਲੈ"**

**1. ਨਿਰੰਕਾਰ ਕੈ ਦੇਸ ਜਾਹਿ ਤਾਂ ਸੁਖਿ ਲਹਹਿ ਮਹਲੁ॥**
**2. ਕਬਹੂੰ ਸਾਹਿਬੁ ਦੇਖਿਆ ਭੈਣ**
**3. ਗੁਰ ਸਬਦੀ ਗੋਵਿਦੁ ਗਜਿਆ"**

ਇਹ ਤਿੰਨੇ ਧਾਰਨਾਂ ਸਾਫ ਜ਼ਾਹਰ ਕਰਦੀਆਂ ਸਨ ਕਿ ਬਾਬਾ ਜੀ ਦੀ ਦਰਗਾਹ ਨੂੰ ਜਾਣ ਦੀ ਤਿਆਰੀ ਹੈ।

18) ਫਿਰ ਬਾਬਾ ਜੀ ਨੇ ਭਾ: ਕਿਹਰ ਸਿੰਘ ਨੂੰ ਬਚਨ ਕੀਤੇ, **"ਤਕੜਾ ਹੋ ਕੇ ਕੀਰਤਨ ਕਰਿਆ ਕਰੀਂ। ਅਸੀਂ ਬੈਠ ਕੇ ਤੇਰਾ ਕੀਰਤਨ ਸੁਣਿਆ ਕਰਾਂਗੇ"।**

19) ਜਦੋਂ ਬਾਬਾ ਜੀ ਨੇ ਅਖੀਰਲੀ ਵਾਰੀ ਦਿੱਲੀ ਨੂੰ ਜਾਣਾ ਸੀ ਤਾਂ ਰਾਗੀਆਂ ਨੇ ਧਰਨਾ ਲਾਈ, "ਚਰਨਾਂ ਦੇ ਕੋਲ ਰਖਿਓ, ਦੂਰ ਨਾ ਜਾਇਓ ਬਾਬਾ ਜੀ"। ਤਾਂ ਬਾਬਾ ਜੀ ਨੇ ਬਚਨ ਕੀਤੇ, **"ਥੋੜੀ ਜਿਹੀ ਔੜ ਭੀ ਲਗ ਲੈਣ ਦੇਵੇ। ਜਿਹੜੀ ਖੇਤੀ ਪਾਣੀ ਵਿੱਚ ਸੁੱਕ ਜਾਵੇ ਉਹ ਮੁੜ ਕੇ ਹਰੀ ਨਹੀਂ ਹੁੰਦੀ। ਪ੍ਰੰਤੂ ਜਿਹੜੀ ਖੇਤੀ ਔੜ ਵਿੱਚ ਸੁੱਕ ਜਾਵੇ, ਉਹ ਫਿਰ ਹਰੀ ਹੋ ਜਾਂਦੀ ਹੈ, ਜਦੋਂ ਪਾਣੀ ਮਿਲ ਜਾਂਦਾ ਹੇ। ਸੋ ਥੋੜੀ ਜਿਹੀ ਔੜ ਲੱਗ ਲੈਣ ਦੇਵੋ"।** ਇਹ ਪ੍ਰਤੱਖ ਇਸ਼ਾਰਾ ਸੀ।

20) ਜਦੋਂ ਬਾਬਾ ਜੀ ਦਿੱਲੀ ਤੋਂ ਵਾਪਿਸ ਆਏ ਤਾਂ ਨਾਨਕਸਰ ਆ ਕੇ ਦੀਵਾਨ ਵਿੱਚ ਬਚਨ ਕੀਤੇ **"ਸਾਨੂੰ ਦਿੱਲੀ ਵਿਖੇ ਹੀ ਦਰਗਾਹ ਤੋਂ ਸੱਦਾ ਆ ਗਿਆ ਸੀ। ਪ੍ਰੰਤੂ ਅਸੀਂ ਨਿਰੰਕਾਰ ਨੂੰ ਬੇਨਤੀ ਕੀਤੀ ਕਿ ਸਾਨੂੰ ਆਪਣੇ ਅਸਥਾਨ ਤੇ (ਨਾਨਕਸਰ) ਪਹੁੰਚਾ ਦੇਵੋ।"**

21) ਸਤੰਬਰ 1963 ਵਿੱਚ ਬਾਬਾ ਜੀ ਨੇ ਸ਼ਿਮਲੇ ਵੱਲ ਜਾਣ ਦੀ ਤਿਆਰੀ ਕੀਤੀ ਅਤੇ ਕਾਰ ਵਿੱਚ ਸਵਾਰ ਹੋਣ ਲਈ ਪੈਸੇਂਜਰ ਵਾਲੀ ਸੀਟ ਵੱਲ ਚਲ ਪਏ ਪ੍ਰੰਤੂ ਇਹ ਕਾਰ ਨਵੀਂ ਸੀ ਅਮ੍ਰੀਕਨ ਕਾਰ ਇੰਮਪਾਲਾ ਸੀ। ਅਮ੍ਰੀਕਾ ਦੀਆਂ ਕਾਰਾਂ ਵਿੱਚ ਪੈਸੇਂਜਰ ਸੀਟ ਸੱਜੇ ਪਾਸੇ ਹੁੰਦੀ ਹੈ। ਸੋ ਡਰਾਈਵਰ ਨੇ ਬੇਨਤੀ ਕੀਤੀ ਕਿ ਬਾਬਾ ਜੀ ਪੈਸੇਂਜਰ ਸੀਟ ਦੂਜੇ ਪਾਸੇ ਹੈ। ਬਾਬਾ ਜੀ ਨੇ ਬਚਨ ਕੀਤੇ, **"ਅੱਛਾ ਬਈ ਸੀਟ ਬਦਲ ਗਈ? ਅੱਛਾ ਬਈ ਸੀਟ ਬਦਲ ਗਈ ਹੈ"।** ਇਸ ਇਸ਼ਾਰੇ ਨੂੰ ਭੀ ਕੋਈ ਸਮਝ ਨਾ ਸਕਿਆ।

22) ਜਦੋਂ ਬਾਬਾ ਜੀ ਸ਼ਿਮਲੇ ਸਨ ਤਾਂ ਹਜੂਰੀਏ ਜੰਗ ਸਿੰਘ ਨੂੰ ਬਚਨ ਕੀਤੇ, **"ਜੰਗ ਉਹ ਸਾਹਮਣੇ ਹੇਮ ਕੁੰਡ ਦੀਆਂ ਪਹਾੜੀਆਂ ਦਿਸਦੀਆਂ ਹਨ, ਦਿਲ ਕਰਦਾ ਹੈ ਸਿੱਧੇ ਉਥੇ ਚਲੀਏ"।** ਜੰਗ ਸਿੰਘ ਨੇ ਬੇਨਤੀ ਕੀਤੀ, "ਚਲੋ ਬਾਬਾ ਜੀ, ਫਿਰ ਉਥੇ ਚਲਦੇ ਹਾਂ"। ਬਾਬਾ ਜੀ ਨੇ ਬਚਨ ਕੀਤੇ, **"ਨਹੀਂ ਜੰਗ, ਪਹਿਲਾਂ ਨਾਨਕਸਰ ਜਾ ਆਈਏ। ਪੂਰਨਮਾਸ਼ੀ ਆ ਰਹੀ ਹੈ। ਪੂਰਨਮਾਸ਼ੀ ਕਰਕੇ ਚਲਾਂਗੇ"।** (ਪੂਰਨਮਾਸ਼ੀ 3 ਅਕਤੂਬਰ 1963 ਦੀ ਸੀ ਅਤੇ ਬਾਬਾ ਜੀ ਨੇ 7 ਅਕਤੂਬਰ 1963 ਨੂੰ ਭਾਣਾ ਵਰਤਾ ਦਿੱਤਾ।)

23) ਅਗਸਤ 1963 ਦੀ ਬਰਸੀ ਵੇਲੇ ਇੱਕ ਗਿਆਨੀ ਜੀ ਨੇ ਦੀਵਾਨ ਵਿੱਚ ਬੋਲਣਾ ਸ਼ੁਰੂ ਕੀਤਾ। ਬੋਲੇ, "ਲਓ ਭਾਈ ਮੈਂ ਫਤਿਹ ਬਲਾਉਣ ਲੱਗਿਆ ਹਾਂ, ਤੁਸੀਂ ਗੱਜ ਬੱਜ ਕੇ ਜਵਾਬ ਦੇਣਾ। ਉਸਨੇ ਫਤਿਹ

ਬਲਾਈ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ"॥ ਸੰਗਤ ਨੇ ਕੋਈ ਖਾਸ ਜਵਾਬ ਨਾ ਦਿੱਤਾ। ਉਸ ਨੇ ਫਿਰ ਫਤਿਹ ਬੁਲਾਈ, ਅਤੇ ਜਵਾਬ ਮੰਗਿਆ ਪ੍ਰੰਤੂ ਹਲੇ ਭੀ ਪੂਰਾ ਹੁੰਗਾਰਾ ਨਾ ਮਿਲਿਆ। ਉਸ ਨੇ ਇਸ ਤਰ੍ਹਾਂ ਦੋ ਤਿੰਨ ਵਾਰੀ ਹੋਰ ਕੀਤਾ। ਥੋੜੀ ਦੇਰ ਬਾਦ ਬਾਬਾ ਜੀ ਦਾ ਬਚਨਾਂ ਦਾ ਟਾਈਮ ਹੋ ਗਿਆ। ਬਾਬਾ ਜੀ ਨੇ ਬਚਨ ਕੀਤੇ, **"ਭਾਈ ਗਿਆਨੀ ਜੀ ਨੇ ਵਾਰ-2 ਫਤਿਹ ਬੁਲਾਈ ਹੈ। ਪ੍ਰੰਤੂ ਭਾਈ ਜਦੋਂ ਦੋ ਬੰਦੇ ਆਪਸ ਵਿੱਚ ਮਿਲਦੇ ਹਨ ਉਸ ਵਕਤ ਕਹਿੰਦੇ ਹਨ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ" ਅਤੇ ਜਦੋ ਵਿਛੜਦੇ ਹਨ ਉਸ ਵਕਤ ਕਹਿੰਦੇ ਹਨ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ"**। ਪ੍ਰੰਤੂ ਇਸ ਗੁੱਝੀ ਰਮਜ਼ ਨੂੰ ਕੌਣ ਸਮਝੇ? ਇਹ ਗੱਲ 28 ਅਗਸਤ 1963 ਦੀ ਹੈ ਅਤੇ ਹੁਣ 3 ਅਕਤੂਬਰ 1963 ਦੀ ਪੂਰਨਮਾਸ਼ੀ ਆ ਗਈ। ਬਾਬਾ ਜੀ ਆਪਣੇ ਹਰੇਕ ਬਚਨ ਦੇ ਅਖੀਰ ਵਿੱਚ ਹਮੇਸ਼ਾ ਕਹਿੰਦੇ ਸਨ, "ਲੋਕ ਸੁਖੀਏ ਪਰਲੋਕ ਸੁਹੇਲੇ, ਨਾਨਕ ਹਰ ਪ੍ਰਭ ਆਪੇ ਮੇਲੇ"। ਪ੍ਰੰਤੂ 3.10.1963 ਦੀ ਪੂਰਨਮਾਸ਼ੀ ਨੂੰ ਸਾਰੇ ਬਚਨਾਂ ਦੀ ਸਮਾਪਤੀ ਤੇ ਉੱਚੀ ਹੇਕ ਲਾ ਕੇ ਬਾਬਾ ਜੀ ਨੇ ਸਮਾਪਤੀ ਵੇਲੇ ਕਿਹਾ, **"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ"**। ਕਿਸੇ ਨੂੰ ਵੀ ਪਤਾ ਨਾ ਲੱਗਿਆ ਕਿ ਇਹ ਫਤਿਹ ਬਾਬਾ ਜੀ ਦੇ ਵਿਛੜਨ ਦੀ ਹੈ ਕਿਉਂਕਿ ਪਹਿਲਾਂ ਅਗਸਤ 1963 ਨੂੰ ਬਰਸੀ ਵੇਲੇ ਇਸ਼ਾਰਾ ਕਰ ਦਿੱਤਾ ਸੀ ਕਿ ਜਦੋਂ ਵਿਛੜਨਾ ਹੋਵੇ, ਉਸ ਵਕਤ ਫਤਿਹ ਬੁਲਾਈਦੀ ਹੈ।

24) ਅਗਸਤ 1963 ਦੀ ਬਰਸੀ ਤੋਂ ਦੋ ਚਾਰ ਦਿਨ ਬਾਦ ਬਾਬਾ ਜੀ ਨੇ ਦੀਵਾਨ ਵਿੱਚ ਬਚਨ ਕੀਤੇ, **"ਕੀ ਦੱਸੀਏ ਤੁਹਾਨੂੰ, ਸਮਾਂ ਇਸ ਤਰਾਂ ਦਾ ਹੈ। ਕਈ ਫੁੱਟ ਡੂੰਘਾ ਪਾਣੀ ਚੜ੍ਹਿਆ ਆਉਂਦਾ ਹੈ। ਬਾਬਾ ਜੀ (ਬਾਬਾ ਨੰਦ ਸਿੰਘ ਜੀ) ਆਪਣੇ ਹੱਥ ਨਾਲ ਇੱਟ ਰੱਖਦੇ ਹਨ, ਪਾਣੀ ਨੂੰ ਰੋਕਣ ਲਈ ਪ੍ਰੰਤੂ ਪਾਣੀ ਉਸ ਇੱਟ ਨੂੰ ਭੀ ਰੋੜ੍ਹ ਕੇ ਲੈ ਜਾਂਦਾ ਹੈ। ਭਾਈ ਹਲੇ ਤਾਂ ਤੁਹਾਨੂੰ 1% ਹੀ ਦੱਸਿਆ ਹੈ। ਜੇ ਪੂਰਾ ਦੱਸ ਦਈਏ ਤਾਂ ਕਈਆਂ ਦੇ ਇਥੇ ਬੱਠਿਆਂ ਦੇ ਹੀ ਦਿਲ ਫੇਲ ਹੋ ਜਾਣਗੇ।"** (ਇਹ ਇਸ਼ਾਰਾ ਹਰੀਕੇ ਪੱਤਣ ਦਾ ਸੀ, ਜਿਥੇ ਬਾਬਾ ਜੀ ਨੇ 'ਚੁੱਭਾ' ਮਾਰਿਆ ਸੀ)।

25) ਬਾਬਾ ਜੀ ਬਹੁਤ ਵਾਰੀ ਬਚਨ ਕਰਦੇ ਸਨ ਕਿ **ਪੂਰਨ ਮਹਾਂਪੁਰਸ਼ ਕਿਤੇ ਭੀ ਹੋਣ, ਉਹ ਭਾਣਾ ਵਰਤਾਉਣ ਤੋਂ ਪਹਿਲਾਂ ਆਪਣੇ ਅਸਥਾਨ ਤੇ ਆ ਜਾਂਦੇ ਹਨ। ਵੱਡੇ ਬਾਬਾ ਜੀ ਦੇਹਰਾਦੂਨ ਸਨ ਪ੍ਰੰਤੂ ਜਦੋਂ ਭਾਣਾ ਵਰਤਾਉਣ ਦਾ ਟਾਈਮ ਆਇਆ ਤਾਂ ਡਰਾਈਵਰ ਨੂੰ ਬਚਨ ਕੀਤੇ, "ਇੱਕ ਦਮ ਕਾਰ ਸਿੱਧੀ ਨਾਨਕਸਰ ਲੈ ਚਲ। ਰਾਹ ਵਿੱਚ ਕਿਤੇ ਨਾ ਖੜ੍ਹੀ ਕਰੀਂ"**। ਹੁਣ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਸ਼ਿਮਲੇ ਤੋਂ ਮੁੜਦੇ ਹੋਏ 27 ਸਤੰਬਰ 1963 ਨੂੰ ਇੱਕ ਰਾਤ ਪੰਜੌਰ ਬਾਗ ਠਹਿਰੇ। ਮੁੜਦੇ ਹੋਏ ਜਦ ਚੰਡੀਗੜ੍ਹ ਆਏ ਤਾਂ ਚੰਡੀਗੜ੍ਹ ਦੀ ਸੰਗਤ ਨੇ ਬੇਨਤੀ ਕੀਤੀ, "ਬਾਬਾ ਜੀ, ਬੇਨਤੀ ਹੈ ਸਾਨੂੰ ਇੱਕ ਮਹੀਨਾ ਟਾਈਮ ਦੇ ਦੇਵੋ"। ਬਾਬਾ ਜੀ ਨੇ ਨਾਂਹ ਕਰ ਦਿੱਤੀ। ਆਖੀਰ ਸੰਗਤ ਨੇ ਬੇਨਤੀ ਕੀਤੀ ਕਿ ਕਾਰ ਵਿੱਚੋਂ ਉਤਰ ਕੇ ਲੰਗਰ ਤਾਂ ਛਕ ਲਵੋ। ਪ੍ਰੰਤੂ ਬਾਬਾ ਜੀ ਨੇ ਬਚਨ ਕੀਤੇ **"ਤੁਸੀ ਠਹਿਰਣ ਨੂੰ ਕਹਿੰਦੇ ਹੋ। ਸਾਡੇ ਕੋਲ ਤਾਂ ਕੱਚੀ ਘੜੀ ਭੀ ਨਹੀਂ। ਤੁਸੀ ਲੰਗਰ ਅਗਰਲੀ ਗੱਡੀ ਵਿੱਚ ਫੜ੍ਹਾ ਦੇਵੋ, ਨਾਨਕਸਰ ਜਾ ਕੇ ਛਕ ਲਵਾਂਗੇ"**।

26) ਫਿਰ ਬਾਬਾ ਜੀ ਨੇ ਗਿੱਦੜ ਤੇ ਸ਼ੇਰ ਦੀ ਸਾਖੀ ਸੁਣਾਈ। **ਇੱਕ ਸ਼ੇਰ ਸੀ ਉਹ ਗੱਜਦਾ ਸੀ ਅਤੇ ਉਸ ਦੀਆਂ ਅੱਖਾਂ ਲਾਲ ਹੋ ਜਾਂਦੀਆਂ ਸਨ। ਕੋਲ ਹੀ ਇੱਕ ਘੋੜਿਆਂ ਦਾ ਤਬੇਲਾ ਸੀ। ਬਾਹਰ ਉੱਚੀ ਕੰਧ ਸੀ। ਜਦ ਸ਼ੇਰ ਦੀਆਂ ਅੱਖਾਂ ਲਾਲ ਹੋ ਜਾਂਦੀਆਂ ਸਨ ਤਾਂ ਉਹ ਛਾਲ ਮਾਰ ਕੇ ਕੰਧ ਟਪ ਜਾਂਦਾ ਸੀ ਅਤੇ ਉਥੋਂ ਇੱਕ ਘੋੜਾ ਬਾਹਰ ਲੈ ਆਉਂਦਾ ਸੀ ਅਤੇ ਖਾ ਲੈਂਦਾ ਸੀ। ਇੱਕ ਗਿੱਦੜ ਰੋਜ਼ ਇਹ ਦੇਖਦਾ ਸੀ। ਇੱਕ ਦਿਨ ਗਿੱਦੜੀ ਨੂੰ ਕਹਿੰਦਾ ਕਿ ਮੈਂ ਕੂਕ ਮਾਰੂੰਗਾ, ਜਦ ਮੇਰੀਆਂ ਅੱਖਾਂ ਲਾਲ ਹੋ ਗਈਆਂ ਤਾਂ ਦਸ ਦੇਵੀਂ। ਉਸ ਨੇ ਕੂਕ ਮਾਰ ਕੇ ਪੁਛਿਆ ਤਾਂ ਗਿੱਦੜੀ ਕਹਿੰਦੀ ਕਿ ਲਾਲ ਨਹੀਂ ਹੋਈਆਂ। ਉਸ ਨੇ ਦੋ ਤਿੰਨ ਵਾਰੀ ਫਿਰ ਕੂਕ ਮਾਰੀ ਪ੍ਰੰਤੂ ਅੱਖਾਂ ਲਾਲ ਨਹੀਂ ਹੋਈਆਂ। ਅਖੀਰ ਗਿੱਦੜ ਗੁੱਸੇ ਨਾਲ**

ਕਹਿੰਦਾ ਕਿ ਕਹਿ ਦੇ ਅੱਖਾਂ ਲਾਲ ਹੋ ਗਈਆਂ ਹਨ। ਗਿੱਦੜੀ ਨੇ ਡਰਦੀ ਨੇ ਕਹਿ ਦਿੱਤਾ ਕਿ ਅੱਖਾਂ ਲਾਲ ਹੋ ਗਈਆਂ ਹਨ। ਹੁਣ ਗਿੱਦੜ ਨੇ ਕੰਧ ਤੇ ਛਾਲ ਮਾਰੀ ਪ੍ਰੰਤੂ ਟੱਪ ਨਾ ਸਕਿਆ ਅਤੇ ਅੱਧ ਵਿਚਾਲੇ ਲਮਕ ਗਿਆ। ਉਧਰੋਂ ਘੋੜੇ ਨੇ ਦੁਲੱਤਾ ਮਾਰਿਆ ਅਤੇ ਉਹ ਬਾਹਰ ਡਿੱਗ ਪਿਆ ਅਤੇ ਡਿਗਦੇ ਸਾਰ ਚੂਕਣਾ ਟੁੱਟ ਗਿਆ। ਹੁਣ ਤੁਰਨਾ ਮੁਸ਼ਿਕਲ ਸੀ। ਗਿੱਦੜੀ ਨੂੰ ਕਹਿੰਦਾ ਕਿ ਮੈਨੂੰ ਹੁਣ ਕਿਸੇ ਜੱਟ ਦੇ ਛੱਲੀਆਂ ਵਾਲੇ ਖੇਤ ਵਿੱਚ ਬਿਠਾ ਦੇ। ਉਥੇ ਮੈਂ ਛੱਲੀਆਂ ਖਾ ਕੇ ਗੁਜਾਰਾ ਕਰ ਲਵਾਂਗਾ। ਗਿੱਦੜੀ ਨੇ ਇਸੇ ਤਰਾਂ ਕੀਤਾ। ਹੁਣ ਗਿੱਦੜ ਹਰ ਰੋਜ਼ ਛੱਲੀਆਂ ਖਾ ਕੇ ਗੁਜਾਰਾ ਕਰਨ ਲੱਗਿਆ। ਇੱਕ ਦਿਨ ਜੱਟ ਖੇਤ ਦੇਖਣ ਆਇਆ ਤਾਂ ਉਸ ਨੇ ਦੇਖਿਆ ਕਿ ਕੋਈ ਛੱਲੀਆਂ ਤੋੜ ਰਿਹਾ ਹੋਵੇਗਾ। ਲਭਦੇ ਲਭਦੇ ਉਸ ਨੂੰ ਗਿੱਦੜ ਦਿਸ ਪਿਆ। ਉਸ ਨੇ ਡਾਂਗ ਚੁੱਕੀ ਅਤੇ ਗਿੱਦੜ ਨੂੰ ਕੁੱਟਣ ਲੱਗ ਪਿਆ। ਹੁਣ ਗਿੱਦੜ ਘਿਸੜਦਾ ਘਿਸੜਦਾ ਭੱਜ ਰਿਹਾ ਸੀ ਨਾਲੇ ਉੱਚੀ ਉੱਚੀ ਕਹਿ ਰਿਹਾ ਸੀ ਅੱਜ ਤੋਂ ਸ਼ੇਰ ਵਾਲਾ ਨੁਸਖਾ ਨਹੀਂ ਵਰਤਣਾ। ਇਹ ਸਾਖੀ ਸੁਣਾ ਕੇ ਬਾਬਾ ਜੀ ਨੇ ਬਚਨ ਕੀਤੇ, **"ਗੱਦੀ" ਅਤੇ "ਗੋਦ" ਨੂੰ ਉਹੀ ਦੋ ਲਫਜ਼ 'ਗ' ਅਤੇ 'ਦ' ਲਗਦੇ ਹਨ। ਸੋ ਜੇ ਤਾਂ ਗੁਰੂ ਦੀ ਗੋਦ ਵਿਚ ਬੈਠੇ ਰਹੋਗੇ ਤਾਂ ਸੁਖ ਹੀ ਸੁਖ ਮਿਲਣਗੇ ਪ੍ਰੰਤੂ ਜੇ ਰੀਸ ਕਰਕੇ ਗੱਦੀ ਬਣਾ ਕੇ ਬੈਠੋਗੇ ਤਾਂ ਦੁਖ ਹੀ ਦੁਖ ਪਾਵੋਂਗੇ।**

27) ਹੁਣ ਦਾਸ ਆਪ ਨਾਲ ਆਪਣੀ ਨਿੱਜੀ ਹੱਡ ਬੀਤੀ ਸੁਣਾਉਂਦਾ ਹੈ। 3 ਅਕਤੂਬਰ 1963 ਨੂੰ ਜਦ ਬਾਬਾ ਜੀ ਦੀਵਾਨ ਅਸਥਾਨ ਆ ਕੇ ਆਪਣੇ ਆਸਣ 'ਤੇ ਬਿਰਾਜਮਾਨ ਹੋ ਗਏ ਤਾਂ ਦਾਸ ਨੇ ਦਿਲ ਵਿੱਚ ਹੀ ਸੋਚਿਆ ਕਿ ਬਾਬਾ ਜੀ ਇਸ ਪੁੰਨਿਆ 'ਤੇ ਬਗੈਰ ਲੋਈ ਦੇ ਆਏ ਹਨ ਪ੍ਰੰਤੂ ਜਦ ਅਗਲੀ ਪੂਰਨਮਾਸ਼ੀ 'ਤੇ ਆਉਣਗੇ ਤਾਂ ਲੋਈ ਲਈ ਹੋਵੇਗੀ। ਦਾਸ ਦਾ ਫੁਰਨਾ ਫੁਰਿਆ ਹੀ ਸੀ ਕਿ ਅੰਤਰਜਾਬੀ ਬਾਬਾ ਜੀ ਇੱਕ ਦਮ ਉਠੇ ਅਤੇ ਅੰਦਰ ਆਪਣੇ ਆਸਣ 'ਤੇ ਚਲੇ ਗਏ ਅਤੇ ਜਦੋਂ 5 ਮਿੰਟ ਬਾਦ ਆਏ ਤਾਂ ਉਪੱਰ ਲੋਈ ਦੀ ਬੁਕਲ ਮਾਰੀ ਸੀ। ਬਾਬਾ ਜੀ ਨੂੰ ਪਤਾ ਸੀ ਕਿ ਉਹਨਾਂ ਨੇ 4 ਦਿਨਾਂ ਬਾਦ ਭਾਣਾ ਵਰਤਾ ਦੇਣਾ ਹੈ ਅਤੇ ਅਗਲੀ ਪੁੰਨਿਆ ਕਿੱਥੇ ਆਉਣੀ ਹੈ।

28) ਅਖੀਰਲੀ ਪੂਰਨਮਾਸ਼ੀ ਨੂੰ ਫਿਰ ਬਾਬਾ ਜੀ ਨੇ ਉਹੀ ਬਚਨ ਦੁਹਰਾਏ ਕਿ ਕੰਮ ਬਹੁਤ ਕਰਨ ਵਾਲਾ ਹੈ ਪ੍ਰੰਤੂ ਕੋਟਾ ਥੋੜਾ ਹੈ।

29) ਬਾਬਾ ਜੀ ਨੇ ਭਵਿੱਖਤ ਬਚਨ ਕੀਤੇ। ਹੋਰ ਵੀ ਬਹੁਤ ਭਵਿੱਖਤ ਬਚਨ ਹਨ ਪ੍ਰੰਤੂ ਇਥੇ ਇੱਕ ਦਾ ਹੀ ਜਿਕਰ ਕਰਨ ਲੱਗਿਆ ਹਾਂ। ਬਾਬਾ ਜੀ ਨੇ ਬਚਨ ਕੀਤੇ, **"ਤੁਸੀਂ ਦੇਖੋਗੇ, ਇਥੋਂ ਦਾ ਹੁਕਮਨਾਮਾ ਸਾਰੀ ਦੁਨੀਆ ਸੁਣਿਆ ਕਰੇਗੀ"।**

30) ਕਿਸੇ ਸੰਗੀ ਨੇ ਬੇਨਤੀ ਕੀਤੀ, "ਬਾਬਾ ਜੀ, ਕਿਸੇ ਲਿਖਾਰੀ ਨੇ ਕਿਤਾਬ ਲਿਖੀ ਹੈ ਅਤੇ ਲਿਖਿਆ ਹੈ ਕਿ ਜਦ 20ਵੀਂ ਸਦੀ ਖਤਮ ਹੋਵੇਗੀ (1999 ਈਸਵੀ) ਤਾਂ ਸਿੱਖ ਭੀ ਖਤਮ ਹੋ ਜਾਣਗੇ। ਬਾਬਾ ਜੀ ਨੇ ਇੱਕ ਸਕਿੰਟ ਵਿੱਚ ਹੀ ਬਚਨ ਕੀਤੇ, **"ਕੀ ਗੁਰੂ ਸਾਹਿਬ ਦੀ ਬਾਣੀ ਝੂਠੀ ਹੈ? ਗੁਰੂ ਸਾਹਿਬ ਫੁਰਮਾ ਗਏ ਹਨ, "ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ"। ਸਿੱਖੀ ਦਿਨ ਦੁੱਗਣੀ ਰਾਤ ਚੌਗੁਣੀ ਵਧੇਗੀ ਅਤੇ ਸਿੱਖੀ ਨੂੰ ਖਤਮ ਕਰਨ ਵਾਲੇ ਖਤਮ ਹੋ ਜਾਣਗੇ।"**

31) ਫਿਰ ਬਾਬਾ ਜੀ ਨੇ ਬਚਨ ਕੀਤੇ ਕਿ **"ਥਾਂ ਪਰ ਥਾਂ ਗੁਰੂ ਦੀ ਨਕਲ ਕਰਨ ਵਾਲੇ ਪੈਦਾ ਹੋ ਜਾਣਗੇ ਪ੍ਰੰਤੂ ਕੋਈ ਵੀ ਤੁਹਾਨੂੰ ਨਿਰੰਕਾਰ ਵੱਲ ਨਹੀਂ ਜੋੜੇਗਾ। ਬਲਕਿ ਸਭ ਦੀ ਅੱਖ ਤੁਹਾਡੀ ਮਾਇਆ ਵੱਲ ਹੀ ਹੋਵੇਗੀ।"**

32) ਫਿਰ ਬਾਬਾ ਜੀ ਨੇ ਬਚਨ ਕੀਤੇ, **"ਸਾਉਣ ਦੇ ਮਹੀਨੇ ਮੀਂਹ ਪੈਣ ਨਾਲ ਖੁੰਭਾਂ ਬਹੁਤ ਉੱਗ ਪੈਂਦੀਆਂ ਹਨ ਪ੍ਰੰਤੂ ਜਦੋਂ ਭਾਦੋਂ ਦੀ ਧੁੱਪ ਪੈਂਦੀ ਹੈ ਤਾਂ ਉਨ੍ਹਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ। ਇਹੀ ਹਾਲ ਇਹਨਾਂ ਮੰਜੀਆਂ ਦਾ ਹੋਵੇਗਾ।"**

33) ਹਰੇਕ ਬਚਨ ਦੀ ਸਮਾਪਤੀ ਤੇ ਬਾਬਾ ਜੀ ਵਾਰ ਵਾਰ ਸਮਝਾਉਂਦੇ ਹੋਏ ਬਚਨ ਕਰਦੇ ਸਨ, **"ਸੰਗਤ ਉਹਨਾਂ ਦੀ ਕਰਨੀ ਹੈ, ਜੋ ਗੁਰੂ ਨਾਲ ਜੋੜਦੇ ਹੋਣ। ਜਿਹੜੇ ਗੁਰੂ ਨਾਲੋਂ ਤੋੜ ਕੇ, ਆਪਣੇ ਨਾਲ ਜੋੜਦੇ ਹੋਣ, ਉਹਨਾਂ ਤੋਂ ਕਿਨਾਰਾ ਕਰ ਲੈਣਾ। ਉਹਨਾਂ ਦੀ ਸੰਗਤ ਕੀਤਿਆਂ ਘਾਟਾ ਹੀ ਘਾਟਾ ਹੈ। ਤੁਹਾਨੂੰ ਜੋੜਨ ਵਾਲੇ ਥੋੜੇ ਮਿਲਣਗੇ ਅਤੇ ਤੋੜਨ ਵਾਲੇ ਬਹੁਤੇ"।**

34) ਸ: ਕਰਤਾਰ ਸਿੰਘ ਗੋਬਿੰਦਗੜ੍ਹ ਵਾਲੇ ਅਖੀਰਲੇ ਦਿਨਾਂ ਵਿੱਚ ਹੀ ਨਾਨਕਸਰ ਆਏ ਅਤੇ ਬੇਨਤੀ ਕੀਤੀ, "ਬਾਬਾ ਜੀ, ਬੇਨਤੀ ਹੈ ਕਿ ਤੁਸੀਂ ਅਫਰੀਕਾ ਚਰਨ ਪਾਵੋ। ਦਾਸ ਸਾਰੇ ਪਾਸਪੋਰਟਾਂ ਅਤੇ ਟਿਕਟਾਂ ਦਾ ਬੰਦੋਬਸਤ ਕਰ ਲਵੇਗਾ"। ਬਾਬਾ ਜੀ ਨੇ ਬਚਨ ਕੀਤੇ, **"ਕਰਤਾਰ ਸਿੰਘ, ਸਾਡੇ ਪਾਸ ਹੁਣ ਟਾਈਮ ਬਹੁਤ ਘੱਟ ਹੈ, ਫਿਰ ਕਿਤੇ ਦੇਖਾਂਗੇ"।**

35) ਅਮ੍ਰੀਕਾ ਤੋਂ ਆਈ ਝੋਰੜਾਂ ਵਾਲੀ ਬੀਬੀ (ਬਾਬਾ ਮਿਰਕਨੀਆਂ ਦੀ ਲੜਕੀ) ਨੇ ਬੇਨਤੀ ਕੀਤੀ, "ਬਾਬਾ ਜੀ ਅਮ੍ਰੀਕਾ ਚਰਨ ਪਾਵੋ"। ਬਾਬਾ ਜੀ ਨੇ ਬਚਨ ਕੀਤੇ, **"ਬੀਬਾ, ਹੁਣ ਸਾਡੇ ਕੋਲ ਟਾਈਮ ਬਹੁਤ ਘੱਟ ਹੈ। ਫਿਰ ਵਿਹਲਾ ਕੋਟਾ ਲੈ ਕੇ ਆਵਾਂਗੇ ਅਤੇ ਪਹਿਲਾਂ ਸਿੱਧੇ ਅਮਰੀਕਾ ਹੀ ਜਾਵਾਂਗੇ"।**

36) ਭਾਣਾ ਵਰਤਾਉਣ ਤੋਂ ਪਹਿਲਾਂ ਜੋ ਹਫਤਾ ਸੀ, ਉਸ ਵਿੱਚ ਬਾਬਾ ਜੀ ਨੇ ਕਈ ਪਿੰਡਾਂ ਵਿੱਚ ਜਾ ਕੇ ਪ੍ਰਚਾਰ ਕੀਤਾ। ਇੱਕ ਇੱਕ ਦਿਨ ਵਿੱਚ ਕਈ ਕਈ ਪਿੰਡ ਜਾਂਦੇ ਸਨ। ਜਦੋਂ ਬਾਬਾ ਜੀ ਦੂਰ ਬਾਹਰ ਦਿੱਲੀ ਜਾਂ ਕਲਕੱਤੇ ਵਗੈਰਾ ਜਾਂਦੇ ਸਨ ਤਾਂ ਦਾਸ ਦੀ ਡਿਊਟੀ ਦੀ ਸੀ ਕਿ ਐਤਵਾਰ ਨੂੰ ਦੀਵਾਨ ਵਿੱਚ ਬਾਬਾ ਜੀ ਦੇ ਬਚਨ ਟੇਪ ਰਿਕਾਰਡ ਰਾਹੀਂ ਲਾਉਂਦਾ ਸੀ। ਸੋ ਉਸ ਵਕਤ ਜਦੋਂ ਬਾਬਾ ਜੀ ਪਿੰਡਾਂ ਵਿੱਚ ਚਰਨ ਪਾ ਰਹੇ ਸਨ ਤਾਂ ਕਈ ਸੰਗੀਆਂ ਨੇ ਦਾਸ ਨੂੰ ਕਿਹਾ ਕਿ ਕਿਉਂ ਨਾਂ ਆਪਾਂ ਬਾਬਾ ਜੀ ਦੇ ਬਚਨ ਹੀ ਲਾ ਲਈਏ ਟੇਪ ਰਿਕਾਰਡ 'ਤੇ। ਸੋ ਅਸੀਂ ਟੇਪ ਰਾਹੀਂ ਬਾਬਾ ਜੀ ਦੇ ਬਚਨ ਸੁਨਣ ਲੱਗ ਪਏ। ਉਤਨੀ ਦੇਰ ਨੂੰ ਬਾਬਾ ਜੀ ਆ ਗਏ। ਅਸੀਂ ਸਾਰੇ ਉਠ ਕੇ ਖੜ੍ਹੇ ਹੋ ਗਏ। ਬਾਬਾ ਜੀ ਆਪਣੇ ਬਚਨ ਬੜੇ ਧਿਆਨ ਨਾਲ ਕੁਝ ਮਿੰਟ ਸੁਣਦੇ ਰਹੇ। ਫਿਰ ਬਚਨ ਕੀਤੇ, **"ਚਲੋ ਹੁਣ ਅਗੇ ਵਾਸਤੇ ਇਹੀ ਲਾ ਲਿਆ ਕਰਿਓ"।** ਅਤੇ ਇਤਨਾ ਕਹਿਕੇ ਇਕ ਦਮ ਆਪਣੇ ਆਸਣ 'ਤੇ ਚਲੇ ਗਏ।

37) ਫਿਰ ਇੱਕ ਦਫਾ ਦੀਵਾਨ ਵਿੱਚ ਬਚਨ ਕੀਤੇ, **"ਭਾਈ ਆਉਣਾ ਜਾਣਾ ਬਣਿਆ ਹੀ ਹੈ। ਫਿਕਰ ਨਾ ਕਰਨਾ"।**

38) ਫਿਰ ਚਲਦੇ ਚਲਦੇ ਮੂਹਰੇ ਸ਼ੇਰਾਂ ਵਾਲੇ ਗੇਟ ਪਾਸ ਆ ਗਏ। ਗੇਟ ਨੂੰ ਫੜ ਕੇ ਹਿਲਾਇਆ ਅਤੇ ਬਚਨ ਕੀਤੇ, **"ਆਪਣਾ ਗੇਟ ਮਜਬੂਤ ਹੈ, ਕੋਈ ਇਸਨੂੰ ਤੋੜ ਨਹੀਂ ਸਕੇਗਾ"।**

39) ਫਿਰ ਬਾਬਾ ਜੀ ਨੇ ਅਖੀਰਲੇ ਦਿਨਾਂ ਵਿੱਚ ਹੀ ਜਿੰਦੇ ਦੀ ਮਿਸਾਲ ਦਿੱਤੀ। ਕਿਸੇ ਨੇ ਬੇਨਤੀ ਕੀਤੀ, "ਬਾਬਾ ਜੀ ਜਿੰਦਾ ਬੰਦ ਹੈ, ਤੁਸੀਂ ਚਾਬੀ ਹੀ ਲਾਉਣੀ ਹੈ, ਇਸਨੂੰ ਖੋਹਲ ਦੇਵੋ"। ਬਾਬਾ ਜੀ ਨੇ ਬਚਨ ਕੀਤੇ, **"ਜਿੰਦਾ ਹੋਵੇ ਤਾਂ ਚਾਬੀ ਲਾ ਦੇਈਏ। ਪੱਥਰ ਨਾਲ ਚਾਬੀ ਘਸਾਉਣ ਨਾਲ ਤਾਂ ਚਾਬੀ ਟੁੱਟਣ ਦਾ ਡਰ ਹੈ"।** ਫਿਰ ਬਚਨ ਕੀਤੇ, **"ਪਹਿਲਾਂ ਦਸ, ਕਿ ਜਿੰਦਾ ਕਿਵੇਂ ਬਣਦਾ ਹੈ"? ਝੜਾਂ ਕਿਵੇਂ ਬਣਦੀਆਂ ਹਨ? ਕਿੰਨੀਆਂ ਸਟੇਜਾਂ ਵਿੱਚੋਂ, ਮਸ਼ੀਨਾਂ ਵਿੱਚੋਂ ਲੰਘ ਕੇ ਜਿੰਦਾ ਬਣਦਾ ਹੈ?"**

40) ਕਿਸੇ ਨੇ ਬੇਨਤੀ ਕੀਤੀ, "ਬਾਬਾ ਜੀ, ਦੀਵਾ ਪਿਆ ਹੈ ਤੁਸੀਂ ਜਗਾ ਦੇਵੋ?" ਬਾਬਾ ਜੀ ਨੇ ਬਚਨ ਕੀਤੇ, **"ਭਾਈ ਦੀਵਾ ਕਿਵੇਂ ਬਣਦਾ ਹੈ? ਖਾਸ ਕਿਸਮ ਦੀ ਮਿੱਟੀ ਹੁੰਦੀ ਹੈ, ਇੱਕ ਘੁਮਿਆਰ ਹੀ ਮਿੱਟੀ ਦੀ ਪਰਖ ਕਰ ਸਕਦਾ ਹੈ। ਫਿਰ ਮਿੱਟੀ ਖਾਸ ਕਿਸਮ ਦੀ ਹੋਈ। ਫਿਰ ਘੁਮਿਆਰ ਉਸਦੀ ਸ਼ਕਲ ਬਣਾਉਂਦਾ ਹੈ। ਚਪੇੜਾਂ ਸਹਿਣੀਆਂ ਪੈਂਦੀਆਂ ਹਨ। ਵਿੰਗ ਵਲ ਕੱਢਦਾ ਹੈ। ਫਿਰ ਉਸਨੂੰ ਬਲਦੀ ਭੱਠੀ (ਆਵੀ) ਵਿੱਚ ਪਕਾਇਆ ਜਾਂਦਾ ਹੈ। ਹੁਣ ਦੀਵਾ ਬਣ ਗਿਆ। ਫਿਰ ਤੇਲ ਕਿਵੇਂ ਬਣਦਾ ਹੈ? ਸਰੋਂ ਨੂੰ ਕੋਹਲੂ ਵਿੱਚ ਪੀੜਿਆ ਜਾਂਦਾ ਹੈ। ਤੇਲ ਅੱਡ ਹੋ ਜਾਂਦਾ ਹੈ ਅਤੇ ਮੈਲ ਖਲ੍ਹ ਦੇ ਰੂਪ ਵਿੱਚ ਅੱਡ ਹੋ ਜਾਂਦੀ ਹੈ। ਫਿਰ ਬੱਤੀ ਕਿਵੇਂ ਬਣਦੀ ਹੈ? ਕਪਾਹ ਦਾ ਤੂੰਬਾ ਤੂੰਬਾ ਉੱਡ ਜਾਂਦਾ ਹੈ। ਰੂੰ ਅੱਡ ਹੁੰਦੀ ਹੈ। ਵੜੇਵੇਂ ਅੱਡ ਹੋ ਜਾਂਦੇ ਹਨ। ਹੁਣ ਦੀਵਾ ਤਿਆਰ ਹੈ, ਤੇਲ ਤਿਆਰ ਹੈ, ਬੱਤੀ ਤਿਆਰ ਹੈ। ਹੁਣ ਫਿਰ ਦੀਵਾ ਡੰਗਣ ਵਾਲਾ ਭੀ ਕਾਮਲ (ਪੂਰਾ) ਹੋਣਾ ਚਾਹੀਦਾ ਹੈ, ਜੇ ਉਸ ਵਿੱਚ ਹਵਾੜ੍ਹ (ਹਉਮੈ) ਹੋਵੇ ਤਾਂ ਭੀ ਦੀਵਾ ਨਹੀਂ ਜਗ ਸਕਦਾ ਕਿਉਂਕਿ ਉਹ ਜਗਾਉਣ ਲਗਾ ਆਪਣੀ ਹਵਾੜ੍ਹ ਨਾਲ ਹੀ ਦੀਵਾ ਬੁਝਾ ਦਿੰਦਾ ਹੈ। ਹੁਣ ਸਿਰੇ ਦੀ ਕਲਾਸ ਤੱਕ ਪਹੁੰਚਣ ਵਾਲਾ ਖਾਸ ਮਿੱਟੀ (ਜੀਵਨ) ਦਾ ਹੋਵੇ। ਪੁੰਨਾਂ ਦਾ ਤੇਲ ਹੋਵੇ, ਕਰਨੀ ਦੀ ਬੱਤੀ ਹੋਵੇ ਤਾਂ ਡੰਗਣਾ ਤਾਂ ਇੱਕ ਸਕਿੰਟ ਦਾ ਕੰਮ ਹੈ। ਮਿੱਟੀ ਖਾਸ ਚਾਹੀਦੀ ਹੈ। ਕਰਨੀ ਦੀ ਬੱਤੀ ਜਰੂਰ ਚਾਹੀਦੀ ਹੈ ਪ੍ਰੰਤੂ ਜੇ ਪੁੰਨਾਂ ਦਾ ਤੇਲ ਘੱਟ ਹੋਵੇ ਉਹ ਮਹਾਂਪੁਰਸ਼ ਕੋਲੋਂ ਭੀ ਪਾ ਦਿੰਦੇ ਹਨ।"**

41) ਅਗਸਤ 1963 ਦੀ ਬਰਸੀ ਵੇਲੇ ਬਾਬਾ ਜੀ ਨੇ ਬਚਨ ਕੀਤੇ, **"ਅਗੇ ਤਾਂ ਬਈ ਹਰੇਕ ਸਾਲ ਬਰਸੀ ਆਉਂਦੀ ਹੈ, ਪ੍ਰੰਤੂ ਐਤਕੀਂ ਤਾਂ 'ਬਰਸਾ' ਹੀ ਬਣ ਗਿਆ ਹੈ"** (ਕਿਉਂਕਿ ਮਹੀਨੇ ਬਾਦ ਹੀ ਬਾਬਾ ਜੀ ਦੀ ਬਰਸੀ ਆ ਜਾਣੀ ਸੀ)

42) ਅਗਸਤ 1963 ਦੀ ਬਰਸੀ ਮਗਰੋਂ ਬਾਬਾ ਜੀ ਨੇ ਸਾਰੇ ਪਾਠੀਆਂ ਨੂੰ ਬੁਲਾ ਕੇ ਬਚਨ ਕੀਤੇ, **"ਸਮਾਂ ਬੜਾ ਭਿਆਨਕ ਆ ਰਿਹੇ ਹੈ, ਇੰਜ ਕਰੋ ਕਿ 13 ਇਕੋਤਰੀਆਂ ਸ਼ੁਰੂ ਕਰ ਦੇਵੋ"** (1 ਇਕੋਤਰੀ = 101 ਅਖੰਡ ਪਾਠ)। ਪ੍ਰੰਤੂ ਪਾਠੀਆਂ ਨੇ ਆਪਣੀ ਮਜਬੂਰੀ ਦਸ ਕੇ ਨਾਂਹ ਕਰ ਦਿੱਤੀ। ਬਾਬਾ ਜੀ ਨੇ ਬਚਨ ਕੀਤੇ, **"ਚੰਗਾ ਹੁੰਦਾ ਜੇ ਸ਼ੁਰੂ ਕਰ ਦਿੰਦੇ। ਹੁਣ ਨਾਲੇ ਕਰੋਗੇ ਨਾਲੇ ਰੋਵੋਂਗੇ"**। ਬਾਬਾ ਜੀ ਨੇ ਭਾਣਾ ਵਰਤਾ ਦਿੱਤਾ ਅਤੇ ਮਗਰੋ 17 ਇਕੋਤਰੀਆਂ ਹੋਈਆਂ ਅਤੇ ਨਾਲੇ ਸਭ ਪਛਤਾ ਰਹੇ ਸਨ।

43) ਕੁਝ ਦੇਰ ਪਹਿਲਾਂ ਦੀਵਾਨ ਵਿੱਚ ਬਚਨ ਕੀਤੇ ਸਨ, **"ਪੂਰਨ ਮਹਾਂਪੁਰਸ਼ ਉਸਨੂੰ ਕਹਿੰਦੇ ਹਨ ਜੋ ਜਾਣ ਲਗਾ ਸਾਰੀ ਦੁਨੀਆਂ ਦੀ ਚਕਰੀ ਭੁਆ ਦੇਵੇ"।**

44) ਬਾਬਾ ਜੀ ਕਈ ਵਾਰ ਬਚਨ ਕਰਦੇ ਹੁੰਦੇ ਸਨ ਕਿ **"ਨਦੀ ਨਾਵ ਸੰਜੋਗੀ ਮੇਲੇ, ਭਾਗਾਂ ਨਾਲ ਸਮਾਂ ਮਿਲਿਆ, ਪਤਾ ਨਹੀਂ ਫੇਰ ਮਿਲੇ ਕਿ ਨਾ ਮਿਲੇ"** ਇਹ ਵੀ ਇੱਕ ਇਸ਼ਾਰਾ ਸੀ।

45) ਫਿਰ ਬਾਬਾ ਜੀ ਨੇ ਬਚਨ ਕੀਤੇ ਕਿ **"ਭਾਈ ਅਸਲੀ ਸੋਨਾ ਅਤੇ ਨਕਲੀ ਸੋਨਾ ਇੱਕੋ ਜਿਹੇ ਦਿਸਦੇ ਹਨ। ਬਲਕਿ ਕਈ ਵਾਰੀ ਨਕਲੀ ਸੋਨੇ ਦੀ ਚਮਕ ਅਸਲੀ ਸੋਨੇ ਨਾਲੋਂ ਵੱਧ ਦਿਸਦੀ ਹੈ। ਪੰਤੂ ਜਦੋਂ ਸੁਨਿਆਰੇ ਪਾਸ ਲੈ ਕੇ ਜਾਂਦੇ ਹਾਂ ਤਾਂ ਇੱਕ ਸਕਿੰਟ ਵਿੱਚ ਹੀ ਨਕਲੀ ਸੋਨੇ ਦਾ ਪਾਜ ਉਘੜ ਜਾਂਦਾ ਹੈ।**
**ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ॥"** (ਅੰਗ 381)
ਇਸੇ ਤਰਾਂ ਨਕਲੀ ਮੰਜੀਆਂ ਦਾ ਪਾਜ ਛੇਤੀ ਹੀ ਉਘੜ ਜਾਵੇਗਾ।

46) ਬਾਬਾ ਜੀ ਨੇ ਬਚਨ ਕੀਤੇ ਕਿ **"ਭਾਂਡਾ ਤਿਆਰ ਹੈ। ਤੁਸੀਂ ਵਸਤੂ ਪਾ ਦੇਵੋ। ਪਹਿਲੀ ਗੱਲ ਤਾਂ ਇਹ ਹੈ ਕਿ ਭਾਂਡਾ ਸਾਫ ਹੋਣਾ ਚਾਹੀਦਾ ਹੈ। ਜੇ ਰੇਤ ਨਾਲ ਭਰਿਆ ਹੋਵੇ ਤਾਂ ਖੰਡ ਨਹੀਂ ਪੈ ਸਕਦੀ। ਫਿਰ ਭਾਂਡਾ ਵਸਤੂ ਪਾਉਣ ਲਈ ਤਿਆਰ ਹੋਵੇ, ਸਿੱਧਾ ਹੋਵੇ, ਮੂਧਾ ਨਾ ਹੋਵੇ ਅਤੇ ਫਿਰ ਸਾਬਤਾ ਹੋਵੇ, ਕੋਈ ਤਰੇੜ ਨਾ ਹੋਵੇ। ਅਗਲੀ ਸ਼ਰਤ ਇਹ ਹੈ ਕਿ ਕੋਈ ਟਾਂਕਾ ਨਾ ਲੱਗਿਆ ਹੋਵੇ। ਟਾਂਕੇ ਵਾਲੇ ਭਾਂਡੇ ਵਿੱਚ ਵਸਤੂ ਪਾ ਤਾਂ ਸਕਦੇ ਹਾਂ ਪ੍ਰੰਤੂ ਸਾਰਾ ਸੰਸਾਰ ਟਾਂਕੇ ਵੱਲ ਉਂਗਲ ਕਰੇਗਾ।"**

47) ਅਕਤੂਬਰ 1963 ਨੂੰ ਬਿਕਰਮੀ ਕੈਲੰਡਰ ਮੁਤਾਬਿਕ ਰੌਲਾ ਪਿਆ ਸੀ। ਕਈ ਪੰਡਤ ਕਹਿੰਦੇ ਸਨ ਕਿ ਦੁਸਹਿਰਾ ਅਤੇ ਦੀਵਾਲੀ ਅਕਤੂਬਰ ਵਿੱਚ ਮਨਾਉਣੀ ਹੈ ਅਤੇ ਕਈ ਕਹਿੰਦੇ ਸਨ ਕਿ ਨਵੰਬਰ ਵਿੱਚ ਮਨਾਉਣੀ ਹੈ। ਹੁਣ ਸੁਣੋ ਬਾਬਾ ਜੀ ਦੇ ਬਚਨ, **"ਐਵੇ ਨਹੀਂ ਪੰਡਤਾਂ ਦੇ ਮਗਰ ਲੱਗਣਾ। ਸਾਡਾ ਦੁਸਹਿਰਾ ਤੇ ਦੀਵਾਲੀ ਇੱਕੋ ਹੀ ਹੈ, ਯਾਦ ਰੱਖਿਓ, ਭੁੱਲ ਨਾ ਜਾਇਓ"**। ਹੁਣ ਬਾਬਾ ਜੀ ਨੇ 7 ਅਕਤੂਰ 1963 ਨੂੰ ਭਾਣਾ ਵਰਤਾ ਦਿੱਤਾ ਅਤੇ ਦੁਸਹਿਰੇ ਦੇ ਭੋਗ 16 ਅਕਤੂਬਰ 1963 ਨੂੰ ਸਨ। ਦਾਸ ਆਪਣੇ ਦੋਸਤ ਗੁਰਦੇਵ ਸਿੰਘ ਦੇ ਨਾਲ 16 ਅਕਤੂਬਰ ਨੂੰ ਦੁਸਹਿਰੇ ਦੇ ਭੋਗਾਂ ਬਾਦ ਰਾਤ ਨੂੰ ਜਗਰਾਉਂ ਨੂੰ ਚਲ ਪਿਆ ਤਾਂ ਦੇਖਿਆ ਕਿ ਜਗਰਾਉਂ ਵਿੱਚ ਬਹੁਤ ਘਰਾਂ ਤੇ ਦੀਵੇ ਜਗ ਰਹੇ ਸਨ। ਅਸੀਂ ਹੈਰਾਨ ਹੋ ਕੇ ਪੁਛਿਆ ਕਿ ਕੀ ਗਲ ਹੈ ਤਾਂ ਲੋਕਾਂ ਨੇ ਦੱਸਿਆ ਕਿ ਅੱਜ ਦੀਵਾਲੀ ਹੈ। ਦਾਸ ਨੇ ਮੱਥੇ 'ਤੇ ਹੱਥ ਮਾਰਕੇ ਕਿਹਾ 'ਉਹ ਮੇਰੇ ਰੱਬਾ ਬਾਬਾ ਜੀ ਪੂਰਨਮਾਸ਼ੀ ਨੂੰ ਬਚਨ ਕਰ ਰਹੇ ਸਨ, **ਸਾਡਾ ਦੁਸਹਿਰਾ ਤੇ ਦੀਵਾਲੀ ਇਕੋ ਹੈ** (ਭਾਵ ਕਿ ਇੱਕੋ ਦਿਨ ਹੀ ਹੈ)। **ਯਾਦ ਰੱਖਿਓ, ਭੁੱਲ ਨਾ ਜਾਇਓ**' ਤਰੀਕ ਭੀ ਦੱਸ ਰਹੇ ਸਨ ਪ੍ਰੰਤੂ ਕੌਣ ਸਮਝੇ?

48) ਹੁਣ 3 ਅਕਤੂਬਰ 1963 ਦੀ ਪੂਰਨਮਾਸ਼ੀ ਆ ਗਈ। ਉਸ ਦਿਨ ਭਾਣਾ ਵਰਤਾਉਣ ਦੇ ਬਹੁਤ ਇਸ਼ਾਰੇ ਕੀਤੇ ਅਤੇ ਇਥੋਂ ਤਕ ਕਿ ਭਾਣਾ ਵਰਤਾਉਣ ਦੀ ਤਰੀਕ ਭੀ ਦਸ ਦਿੱਤੀ ਪ੍ਰੰਤੂ ਬਾਬਾ ਜੀ ਦੀਆਂ ਗੁੱਝੀਆਂ ਰਮਜ਼ਾਂ ਨੂੰ ਕੋਈ ਨਾ ਬੁਝ ਸਕਿਆ। ਬਾਬਾ ਜੀ ਨੇ ਬਚਨ ਕੀਤੇ, **"ਮਾਈਆਂ ਚਰਖਾ ਕੱਤਣ ਲੱਗੀਆਂ ਸ਼ੋਪ (ਪੂਣੀਆਂ ਦੀ ਟੋਕਰੀ ਭਰੀ ਹੋਈ) ਪਾਉਂਦੀਆਂ ਹਨ। ਜਦੋਂ ਕੋਈ ਪੁਛਦੀ ਹੈ, ਭੈਣੇ ਕਿੰਨਾਂ ਕੁ ਕੱਤ ਲਿਆ"। ਤਾਂ ਅਗੋਂ ਦੂਜੀ ਜਵਾਬ ਦਿੰਦੀ ਹੈ, "ਭੈਣੇ ਹਲੇ ਤਾਂ ਇੱਕ ਪੂਣੀ ਕੱਤੀ ਹੈ, ਸਾਰਾ ਸ਼ੋਪ ਉਵੇਂ ਹੀ ਪਿਆ ਹੈ"। ਇਸੇ ਤਰਾਂ ਭਾਈ ਸਾਡਾ ਕੰਮ ਭੀ ਹਲੇ ਬਹੁਤ ਬਾਕੀ ਹੈ ਪ੍ਰੰਤੂ ਕੀ ਕਰੀਏ ਨਿਰੰਕਾਰ ਨੇ ਸਾਨੂੰ ਕੋਟਾ (ਉਮਰ) ਹੀ ਥੋੜਾ ਦਿੱਤਾ ਹੈ।"**

49) 3 ਅਕਤੂਬਰ 1963 ਦੀ ਪੂਰਨਮਾਸ਼ੀ ਦਾ ਹਾਜਰੀ ਭਰਨ ਲਈ, ਸ: ਮੋਹਨ ਸਿੰਘ ਫੋਟੋਗਰਾਫਰ (ਜੋ ਕਿ ਬਹੁਤ ਸ਼ਰਧਾਲੂ ਸੀ ਅਤੇ ਬਾਬਾ ਜੀ ਬਿਲਾਸ ਨਾਲ ਉਸ ਨੂੰ ਟੂਟੀਆਂ ਵਾਲੇ ਸੰਤ ਭੀ ਕਹਿੰਦੇ ਸਨ) ਦੇਹਰਾਦੂਨ ਤੋਂ ਹਾਜਰੀ ਭਰਨ ਲਈ ਆਇਆ। ਦੋ ਦਿਨਾਂ ਬਾਦ ਬਾਬਾ ਜੀ ਤੋਂ ਵਾਪਿਸ ਦੇਹਰਾਦੂਨ ਜਾਣ ਦੀ ਆਗਿਆ ਮੰਗੀ। ਬਾਬਾ ਜੀ ਨੇ ਫਿਰ ਠਹਿਰਨ ਲਈ ਕਿਹਾ। ਫਿਰ 7 ਅਕਤੂਬਰ ਨੂੰ ਸਵੇਰੇ ਹੀ ਫਿਰ ਆਗਿਆ ਮੰਗੀ। ਬੇਨਤੀ ਕੀਤੀ, "ਬਾਬਾ ਜੀ, ਬੱਚੇ ਉਡੀਕਦੇ ਹਨ"। ਬਾਬਾ ਜੀ ਨੇ ਬਚਨ ਕੀਤੇ, **"ਅੱਛਾ ਫਿਰ ਜਾਣਾ ਹੈ? ਠੀਕ ਹੈ, ਤਾਰ ਪਾ ਕੇ ਮੰਗਵਾ ਲਵਾਂਗੇ"**। ਸ: ਮੋਹਨ ਸਿੰਘ ਦੇਹਰਾਦੂਨ ਨੂੰ ਚੱਲ ਪਏ ਪ੍ਰੰਤੂ ਜਦ ਘਰ ਪਹੁੰਚੇ ਤਾਂ ਉਸਦੀ ਘਰ ਵਾਲੀ ਤਾਰ ਲਈ ਖੜ੍ਹੀ ਸੀ, ਲਿਖਿਆ ਸੀ ਕਿ ਬਾਬਾ ਜੀ ਭਾਣਾ ਵਰਤਾ ਗਏ ਹਨ। ਮੋਹਨ ਸਿੰਘ ਨੂੰ ਬਹੁਤ ਅਫਸੋਸ ਹੋਇਆ ਅਤੇ ਉਸੇ ਵਕਤ ਹੀ ਨਾਨਕਸਰ ਨੂੰ ਮੁੜ ਪਿਆ।

50) 4 ਅਕਤੂਬਰ 1963 ਨੂੰ ਸ਼ਾਮ ਵੇਲੇ ਟੀਕਾ ਸਾਹਿਬ ਤੋਂ ਕਥਾ ਹੋ ਰਹੀ ਸੀ ਤਾਂ ਇਹ ਸ਼ਬਦ ਆਇਆ:-
ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ॥ ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ॥(ਅੰਗ 810)

ਬਾਬਾ ਜੀ ਨੇ ਕਥਾ ਕਰਨ ਵਾਲੇ ਨੂੰ ਰੁਕਣ ਦਾ ਇਸ਼ਾਰਾ ਕੀਤਾ ਅਤੇ ਦੁਬਾਰਾ ਅਰਥ ਕਰਨ ਨੂੰ ਕਿਹਾ, ਫਿਰ ਤੀਜੀ ਵਾਰੀ ਅਰਥ ਕਰਾਏ। ਫਿਰ ਬਚਨ ਕੀਤੇ **"ਇਹੀ ਸ਼ਬਦ ਧੰਨ ਧੰਨ ਬਾਬਾ ਨੰਦ ਸਿੰਘ ਦੇ ਭਾਣਾ ਵਰਤਾਉਣ ਤੋਂ ਤਿੰਨ ਦਿਨ ਪਹਿਲਾਂ ਆਇਆ ਸੀ। ਬਾਬਾ ਜੀ ਨੇ ਇਸ ਸ਼ਬਦ ਦੇ ਤਿੰਨ ਵਾਰ ਅਰਥ ਕਰਾਏ ਸਨ। ਸਾਨੂੰ ਅੱਜ ਉਹੀ ਸਮਾਂ ਯਾਦ ਆ ਗਿਆ ਹੈ। ਇਸੇ ਕਰਕੇ ਤਿੰਨ ਵਾਰੀ ਅਰਥ ਕਰਾਏ ਹਨ।"** ਅਤੇ ਤਿੰਨ ਦਿਨਾਂ ਬਾਦ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਨੇ ਭੀ ਭਾਣਾ ਵਰਤਾ ਦਿੱਤਾ।

51) ਭਾਣਾ ਵਰਤਾਉਣ ਤੋਂ ਦੋ ਤਿੰਨ ਦਿਨ ਪਹਿਲਾਂ ਬਾਬਾ ਜੀ ਸਵੇਰ ਵੇਲੇ ਕੌਰ ਸਾਹਿਬ (ਮਹਾਰਾਜਾ ਪਟਿਆਲਾ ਲੈਫ: ਜਨ: ਯਾਦਵਿੰਦਰ ਸਿੰਘ ਦੇ ਸਪੁੱਤਰ ਕੰਵਰ ਗਨੇਇੰਦਰ ਸਿੰਘ ਜੀ) ਦੇ ਨਾਲ ਬਾਹਰ ਟਹਿਲ ਰਹੇ ਸਨ। ਕੌਰ ਸਾਹਿਬ ਨੂੰ ਪੁਛਿਆ, **"ਕੌਰ ਸਾਹਿਬ, ਤੁਸੀਂ ਕਿਸ ਕਿਸਮ ਦੀ ਮੌਤ ਨੂੰ ਚੰਗਾ ਸਮਝਦੇ ਹੋ। ਬੰਦਾ ਚਲਦੇ ਨੈਣੀ ਪਰਾਣੀ ਚਲਿਆ ਜਾਵੇ ਜਾਂ ਘਿਸੜ ਘਿਸੜ ਕੇ ਜਾਵੇ।"** ਕੌਰ ਸਾਹਿਬ ਬੋਲੇ, "ਜੀ ਚਲਦੇ ਨੈਣੀਂ ਪਰਾਣੀ"। ਬਾਬਾ ਜੀ ਨੇ ਬਚਨ ਕੀਤੇ **"ਸਾਨੂੰ ਭੀ ਇਹੀ ਪਸੰਦ ਹੈ"**।

52) 5 ਅਕਤੂਬਰ 1963 ਨੂੰ ਬਾਬਾ ਜੀ ਅੰਮ੍ਰਿਤਸਰ ਗਏ। ਮੁੜਦੇ ਹੋਏ ਹਰੀਕੇ ਪੱਤਣ ਕੁਝ ਦੇਰ ਲਈ ਠਹਿਰੇ। ਉਥੇ ਮਾਲੀ ਨੂੰ ਬਚਨ ਕੀਤੇ, **"ਮਾਲੀ ਇਹ ਜਗ੍ਹਾ ਬੜੀ ਸੁੰਦਰ ਹੈ, ਫੁੱਲ ਬੜੇ ਸੋਹਣ ਹਨ। ਸਾਡਾ ਦਿਲ ਕਰਦਾ ਹੈ ਇਥੇ ਹੀ ਠਹਿਰ ਜਾਈਏ"।** ਅਤੇ 5 ਦਿਨ ਬਾਦ ਹੀ ਇਥੇ ਬਾਬਾ ਜੀ ਨੇ ਆ ਕੇ **ਚੁੱਭਾ** ਮਾਰ ਦਿੱਤਾ।

53) 5 ਅਕਤੂਬਰ 1963 ਨੂੰ ਹੀ ਬਾਬਾ ਜੀ ਆਸਣ ਦੇ ਬਾਹਰਲੇ ਪਾਸੇ ਮਗਰਲੇ ਦਰਵਾਜੇ ਵੱਲ ਟਹਿਲ ਰਹੇ ਸਨ ਤਾਂ ਸ: ਖੁਸ਼ਹਾਲ ਸਿੰਘ ਜਲੰਧਰ ਵਾਲੇ ਅਤੇ ਸ: ਮੁਖਤਿਆਰ ਸਿੰਘ ਹਜੂਰੀਏ (ਸਮਾਧ ਭਾਈਕੇ) ਅੰਗੂਰਾਂ ਦੀਆਂ ਸੰਘਣੀਆਂ ਵੇਲਾਂ ਵਿੱਚ ਲੁੱਕ ਕੇ ਬੈਠ ਗਏ। ਜਦੋਂ ਬਾਬਾ ਜੀ ਉਹਨਾਂ ਕੋਲ ਦੀ ਲੰਘਣ ਲਗੇ ਤਾਂ ਦੋਨੋਂ ਹੱਥ ਜੋੜ ਕੇ ਖੜ੍ਹੇ ਹੋ ਗਏ ਅਤੇ ਕਹਿਣ ਲੱਗੇ ਕਿ ਬਾਬਾ ਜੀ ਇੱਕ ਬੇਨਤੀ ਹੈ। ਬਾਬਾ ਜੀ ਨੇ ਪੁਛਿਆ ਕੀ ਗੱਲ ਹੈ? ਤਾਂ ਉਹਨਾਂ ਨੇ ਬੇਨਤੀ ਕੀਤੀ, "ਬਾਬਾ ਜੀ, ਜਦੋਂ ਵੱਡੇ ਬਾਬਾ ਜੀ ਨੇ ਭਾਣਾ ਵਰਤਾਇਆ ਸੀ ਤਾਂ ਮਗਰੋਂ ਫੱਕੜੀ ਵਜ ਗਈ ਸੀ। ਪਰਸ਼ਾਦਾ ਆਉਣੋਂ ਬੰਦ ਹੋ ਗਿਆ ਸੀ, ਸੰਗੀ ਆਉਣੋਂ ਹਟ ਗਏ ਸਨ ਅਤੇ ਬਿਹੰਗਮ ਰੁਲ ਗਏ ਸਨ"। ਪਹਿਲਾਂ ਤਾਂ ਬਾਬਾ ਜੀ ਨੇ ਤਾੜਨਾ ਕੀਤੀ, **"ਕੀ ਤੁਸੀਂ ਸਾਨੂੰ ਜਾਣਾ ਭਾਲਦੇ ਹੋ? ਤੁਹਾਡੇ ਇਹ ਫੁਰਨਾ ਕਿਉਂ ਫੁਰਿਆ"** (ਫੁਰਨਾ ਬਨਾਉਣ ਵਾਲੇ ਵੀ ਆਪ ਹੀ ਸਨ) ਫਿਰ ਬਚਨ ਕੀਤੇ, **"ਫਿਕਰ ਨਾ ਕਰੋ। ਸੰਗੀ ਕੋਈ ਟੁੱਟੇਗਾ ਨਹੀਂ। ਬਿਹੰਗਮ ਕੋਈ ਰੁਲੇਗਾ ਨਹੀਂ। ਹੁਣ 19 ਹੈ ਫਿਰ 21 ਚਲੇਗਾ।"** ਇਹ ਸਾਰੇ ਬਚਨ ਹੁਣ ਸੱਚ ਹੋ ਰਹੇ ਹਨ।

54) 6 ਅਕਤੂਬਰ 1963 ਨੂੰ ਹੀ ਡਾਕਟਰ ਹਰਚਰਨ ਸਿੰਘ ਜੋ ਅੰਮ੍ਰਿਤਸਰ ਦੇ ਵੱਡੇ ਡਾਕਟਰ ਹਨ, ਡਾ: ਕੁਲਵੰਤ ਸਿੰਘ ਦੇ ਨਾਲ ਪਹਿਲੀ ਵਾਰੀ ਨਾਨਕਸਰ ਆਏ। ਉਹ ਡਾ: ਕੁਲਵੰਤ ਸਿੰਘ ਦੇ ਹਮ ਜਮਾਤੀ ਸਨ ਅਤੇ ਡਾ: ਕੁਲਵੰਤ ਸਿੰਘ ਹਰ ਰੋਜ ਨਾਨਕਸਰ ਜਾਂਦਾ ਸੀ। ਡਾ: ਹਰਚਰਨ ਸਿੰਘ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਜੇ ਆਗਿਆ ਦੇਵੋਂ ਤਾਂ ਮੈਂ ਆਪ ਜੀ ਦਾ ਚੈੱਕ-ਅੱਪ ਕਰਨਾ ਚਾਹੁੰਦਾ ਹਾਂ। ਬਾਬਾ ਜੀ ਨੇ ਚੋਲਾ ਉਤਾਰ ਦਿੱਤਾ ਅਤੇ ਉਹ ਬਰੀਕੀ ਨਾਲ ਸਭ ਚੈੱਕ-ਅੱਪ ਕਰਨ ਲਗਿਆ। ਬਾਬਾ ਜੀ ਉਸਨੂੰ ਬਚਨ ਕਰਨ ਲੱਗੇ **"ਡਾ: ਸਾਹਿਬ, ਤੁਸੀਂ ਦੇਖ ਲਵੋ ਪ੍ਰੰਤੂ ਸਾਨੂੰ ਤਾਂ ਦਰਗਾਹ ਤੋਂ ਸੱਦਾ ਆਗਿਆ ਹੋਇਆ ਹੈ। ਅਸੀਂ ਤਾਂ ਤਿਆਰ ਬੈਠੇ ਹਾਂ।"** ਡਾ: ਹਰਚਰਨ ਸਿੰਘ ਚੈੱਕ ਅੱਪ ਕਰਕੇ ਕਹਿਣ ਲਗਾ ਕਿ ਤੁਹਾਡਾ ਸਰੀਰ ਬਿਲਕੁੱਲ ਠੀਕ ਹੈ। ਕੋਈ ਨੁਕਸ ਨਹੀਂ। ਪ੍ਰੰਤੂ ਜਦੋਂ ਅਗਲੇ ਦਿਨ (7 ਅਕਤੂਬਰ 63) ਬਾਬਾ ਜੀ ਨੇ ਭਾਣਾ ਵਰਤਾ ਦਿੱਤਾ ਤਾਂ ਉਸਨੇ ਡਾ: ਕੁਲਵੰਤ ਸਿੰਘ ਨੂੰ **ਚਿੱਠੀ** ਲਿਖੀ ਅਤੇ ਉਸ ਨੇ ਦੱਸਿਆ ਕਿ ਬਾਬਾ ਜੀ ਤਾਂ ਦੱਸੀ ਜਾਂਦੇ ਸਨ ਪ੍ਰੰਤੂ ਮੈਂ ਸਮਝਿਆ ਕਿ ਕਿਤੇ ਬਾਹਰ ਜਾਣ ਦੀ ਤਿਆਰੀ ਹੈ।

55) 6 ਅਕਤੂਬਰ 1963 ਨੂੰ ਬਾਬਾ ਜੀ ਦੇ ਭੈਣ ਜੀ ਰਾਉਕੇ ਕਲਾਂ ਤੋਂ ਦਰਸ਼ਨਾਂ ਲਈ ਆਏ। ਭੁਗਤਣ ਤੋਂ ਬਾਦ ਬਾਬਾ ਜੀ ਨੇ ਬਚਨ ਕੀਤੇ, **"ਚੰਗਾ ਭਾਈ ਅਸੀਂ ਚਲਦੇ ਹਾਂ"**। ਪਹਿਲਾਂ ਹਮੇਸ਼ਾ ਭੁਗਤਣ ਤੋਂ ਬਾਦ ਬਚਨ ਕਰਦੇ ਸਨ, **"ਚੰਗਾ ਭਾਈ ਚਲੋ ਹੁਣ"** ਪ੍ਰੰਤੂ ਕੋਈ ਸਮਝ ਨਾ ਸਕਿਆ।

56) ਉਸੇ ਦਿਨ ਹੀ ਦਾਸ ਆਪਣੇ ਪਿਤਾ ਜੀ ਸਤਿਕਾਰ ਯੋਗ ਡਾ: ਸੰਤ ਸਿੰਘ ਜੀ ਨਾਲ ਭੁਗਤਿਆ। ਬਾਬਾ ਜੀ ਨੇ ਸਾਨੂੰ ਬਚਨ ਕੀਤੇ, **"ਡਾਕਟਰ ਸਾਹਿਬ, ਸਾਡੇ ਮਗਰੋਂ ਆਉਣੋਂ ਨਾ ਹਟਿਓ ਅਤੇ ਇਸ ਘਰ ਦੀ ਝਾੜੂ ਦੀ ਸੇਵਾ ਨਾ ਛਡਿਓ"**। ਪ੍ਰੰਤੂ ਸਾਡੀ ਬੁੱਧੀ ਇਤਨੀ ਨਹੀਂ ਸੀ ਕਿ ਸਮਝ ਸਕਦੇ ਕਿ **ਸਾਡੇ ਮਗਰੋਂ** ਦਾ ਕੀ ਮਤਲਬ ਹੈ।

57) 6 ਅਕਤੂਬਰ 1963 ਨੂੰ ਬਾਬਾ ਜੀ ਨੇ ਦੀਵਾਨ ਵਿੱਚ ਬਚਨ ਕੀਤੇ, **"ਜੇ ਕਿਸੇ ਸੰਗੀ ਨੇ ਕੋਈ ਬੇਨਤੀ ਕਰਨੀ ਹੋਈ ਤਾਂ ਭਾਈ ਭਾਵੇਂ ਅਸੀਂ ਇੱਥੇ ਨਾ ਭੀ ਹੋਈਏ ਤਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਖੜ੍ਹਕੇ ਬੇਨਤੀ ਕਰ ਦੇਣੀ, ਸਾਨੂੰ ਪਹੁੰਚ ਜਾਵੇਗੀ"।**

58) ਜਦ 6 ਅਕਤੂਬਰ ਦੇ ਅਖੀਰਲੇ ਬਚਨਾਂ ਦੀ ਸਮਾਪਤੀ ਹੋਈ ਤਾਂ ਰਾਗੀਆਂ ਨੇ ਕੋਈ ਧਾਰਨਾ ਲਾਈ। ਬਾਬਾ ਜੀ ਨੇ ਹੱਥ ਜੋੜ ਕੇ ਉਹਨਾਂ ਨੂੰ ਚੁੱਪ ਕਰਾਇਆ ਅਤੇ ਬਚਨ ਕੀਤੇ, ਅੱਜ ਇਹ ਧਾਰਨਾ ਪੜ੍ਹੋ। ਫਿਰ ਬਾਬਾ ਜੀ ਨੇ ਆਪ ਬੜੇ ਰਹਾਅ ਦੇ ਨਾਲ ਇਹ ਧਾਰਨਾ ਪੜ੍ਹੀ:-
**"ਮੈਂ ਮੂਰਖ ਜਾਣਿਆ ਦੂਰੀ ਰੇ, ਗੁਰੂ ਨਾਨ ਮੇਰੇ ਸੰਗ ਵਸਦਾ"।**
ਫਿਰ ਸਾਰੀ ਸੰਗਤ ਨੇ ਉੱਚੀ ਅਵਾਜ਼ ਨਾਲ ਇਹ ਧਾਰਨਾ ਪੜ੍ਹੀ।

59) ਫਿਰ ਬਾਬਾ ਜੀ 6 ਅਕਤੂਬਰ ਨੂੰ ਅਖੀਰਲੇ ਬਚਨ ਕਰਕੇ, ਅਖੀਰਲੀ ਧਾਰਨਾ ਪੜ੍ਹਕੇ, ਅਰਦਾਸ ਤੋਂ ਬਾਦ ਅੰਦਰ ਆਸਣ ਵੱਲ ਜਾਣ ਲਗੇ ਤਾਂ ਮੋਗੇ ਵਾਲੇ ਮਿਸਤਰੀ ਸ਼ੇਰ ਸਿੰਘ ਅਤੇ ਤਿੰਨ-ਚਾਰ ਹੋਰ ਸਾਥੀ ਉਹਨਾਂ ਦੇ ਆ ਗਏ। ਉਹਨਾਂ ਵਿੱਚ ਇੱਕ ਦਾ ਨਾਂ "ਵਾਹਦ" ਸੀ। ਇਹ ਵਾਲ ਖੁੱਲ੍ਹੇ ਰੱਖਦਾ ਸੀ। ਦਾੜ੍ਹੀ ਖੁੱਲੀ ਹੁੰਦੀ ਸੀ ਅਤੇ ਵਾਲਾਂ ਤੇ ਪਰਨਾ ਜਿਹਾ ਰੱਖਿਆ ਸੀ। ਬਾਬਾ ਜੀ ਨੇ ਬਚਨ ਕੀਤੇ, **"ਵਾਹਦ ਤੂੰ ਤਾਂ ਬੜਾ ਸਿਆਣਾ ਹੈ, ਸਾਡੀ ਉਮਰ ਵਧਾ ਦੇ"**। ਵਾਹਦ ਨੇ ਬੜੇ ਅਦਬ ਨਾਲ ਬੇਨਤੀ ਕੀਤੀ, "ਬਾਬਾ ਜੀ , ਤੁਸੀਂ ਤਾਂ ਸਾਰੀ ਦੁਨੀਆਂ ਦੀ ਉਮਰ ਵਧਾ ਸਕਦੇ ਹੋ, ਮੈਂ ਕੌਣ ਹਾਂ"? ਹੁਣ ਜਰਾ ਨਜ਼ਰ ਮਾਰਨੀ ਕਿੱਡਾ ਵੱਡਾ ਇਸ਼ਾਰਾ ਕਰਨ ਲੱਗੇ ਹਨ ਬਾਬਾ ਜੀ। ਬਾਬਾ ਜੀ ਨੇ ਬਚਨ ਕੀਤੇ, **"ਵਾਹਦ ਤੂੰ ਤਾਂ ਅਜ ਇਸ ਤਰਾਂ ਵਾਲ ਖੋਹਲ ਕੇ ਆਇਆਂ ਹੈ, ਜਿਵੇ ਕਿਸੇ ਦਾ ਪਤੀ ਪਰਦੇਸ ਨੂੰ ਚਲਿਆ ਜਾਵੇ ਅਤੇ ਉਹ ਜੰਗਲ ਵਿੱਚ ਧਾਹਾਂ ਮਾਰਦੀ ਫਿਰਦੀ ਹੋਵੇ: ਹਾਏ ਮੇਰਾ ਪਤੀ ਕਿੱਥੇ ਗਿਆ?, ਹਾਏ ਮੇਰਾ ਪਤੀ ਕਿੱਥੇ ਗਿਆ?"** ਬਸ ਇਨ੍ਹਾਂ ਕਹਿ ਕੇ ਬਾਬਾ ਜੀ ਇੱਕ ਦਮ ਅੰਦਰ ਆਸਣ 'ਤੇ ਚਲੇ ਗਏ।

60) 6 ਅਕਤੂਬਰ, 1963 ਨੂੰ ਬਾਬਾ ਜੀ ਨੇ ਦੀਵਾਨ ਵਿੱਚ ਅਖੀਰਲੇ ਬਚਨ ਕੀਤੇ। 7 ਵਜ ਕੇ 5 ਮਿੰਟ ਤੇ ਸ਼ੁਰੂ ਕੀਤੇ ਅਤੇ 9 ਵਜ ਕੇ 5 ਮਿੰਟ ਤੇ ਸਮਾਪਤੀ ਕੀਤੇ। ਉਸ ਵਕਤ ਦੀਵਾਨ ਵਿੱਚ ਸੱਤ ਡਾਕਟਰ ਬੈਠੇ ਸਨ। ਦਾਸ ਦੇ ਸਤਿਕਾਰ ਯੋਗ ਪਿਤਾ ਜੀ ਡਾ: ਸੰਤ ਸਿੰਘ ਜੀ, ਡਾ: ਚੰਨਣ ਸਿੰਘ, ਡਾ: ਕੁਲਵੰਤ ਸਿੰਘ ਅਤੇ ਬਾਕੀ ਅੰਮ੍ਰਿਤਸਰ ਤੋਂ ਡਾਕਟਰ ਸਨ।

- ਬਾਬਾ ਜੀ ਅੰਦਰੋਂ ਆਸਣ ਵੱਲੋਂ ਆਏ। ਪਰਦਾ ਚੁਕਿਆ। ਆਪਣਾ ਸੋਹਣਾ ਚਰਨ ਪੌੜੀ ਤੇ ਰੱਖਿਆ ਅਤੇ ਆਸਣ ਤੇ ਬਿਰਾਜਮਾਨ ਹੋਣ ਤੋਂ ਪਹਿਲਾਂ ਹੀ ਬਚਨ ਕੀਤੇ, **"ਸੁਣਾਉ ਫਿਰ ਡਾ: ਸਾਹਿਬ ਨਵੇਂ ਰੱਬ ਦੀਆਂ ਨਵੀਆਂ ਹੀ ਗੱਲਾਂ"**। ਇਹ ਬਚਨ ਸ਼ੁਰੂ ਕਰਨ ਤੋਂ ਪਹਿਲਾਂ ਹੀ ਇਸ਼ਾਰਾ ਕਰ ਦਿੱਤਾ ਸੀ।
- ਫਿਰ ਆਸਣ ਤੇ ਬਿਰਾਜਮਾਨ ਹੋ ਗਏ ਅਤੇ ਡਾ: ਚੰਨਣ ਸਿੰਘ ਨੂੰ ਬਚਨ ਕੀਤੇ, **"ਡਾ: ਸਾਹਿਬ ਇਸਦੇ ਕੀ ਅਰਥ ਹਨ? "ਧਰਮ ਪੰਖ ਕਰਿ ਉਡਰਿਆ"** ਡਾ: ਚੰਨਣ ਸਿੰਘ ਨੇ ਉਤਰ

ਦਿੱਤਾ ਕਿ ਧਰਮ ਫੰਗ ਲਾ ਕੇ ਉੱਡ ਗਿਆ। ਫਿਰ ਬਾਬਾ ਜੀ ਨੇ ਬਚਨ ਕੀਤੇ, **"ਡਾ: ਸਾਹਿਬ, ਜੇ ਪਿੰਡ ਵਿੱਚ ਇੱਕ ਬੰਦਾ ਬੀਮਾਰ ਹੋ ਜਾਵੇ ਤਾਂ ਆਪਾਂ ਡਾਕਟਰ ਪਾਸ ਲੈ ਜਾਂਦੇ ਹਾਂ, ਪ੍ਰੰਤੂ ਜੇ ਸਾਰਾ ਪਿੰਡ ਹੀ ਬੀਮਾਰ ਹੋ ਜਾਵੇ ਤਾਂ ਡਾਕਟਾ ਆਪ ਚੱਲ ਕੇ ਪਿੰਡ ਵਿੱਚ ਜਾਂਦਾ ਹੈ। ਹੁਣ ਡਾ: ਸਾਹਿਬ ਸਮਾਂ ਇਹੋ ਜਿਆ ਆ ਜਾਣਾ ਹੈ ਕਿ:-**

1. **ਧਰਮ ਉੱਡ ਜਾਵੇਗਾ।**
2. **ਅਧਰਮ ਫੈਲ ਜਾਵੇਗਾ।**
3. **ਧਰਮ ਨਾਲੋ ਧੜੇ ਪਿਆਰੇ ਹੋ ਜਾਣਗੇ**
4. **ਅਤੇ ਮਾਇਆ ਪ੍ਰਧਾਨ ਹੋ ਜਾਵੇਗੀ।**

**ਡਾ: ਸਾਹਿਬ ਅਸੀਂ ਤਾਂ ਇਸ ਦੇ ਅਰਥ ਇਸ ਤਰਾਂ ਕੱਢ ਲੈਂਦੇ ਹਾਂ ਕਿ ਜਦੋਂ ਇਹੋ ਜਿਹਾ ਸਮਾਂ ਆ ਗਿਆ ਤਾਂ ਧਰਮ ਉਡ ਕੇ ਆਵੇਗਾ ਤੇ ਰੱਖਿਆ ਕਰੇਗਾ।"**

- ਫਿਰ ਬਚਨ ਕੀਤੇ, **"ਮਰਦ ਉਹ ਹੈ ਜੋ ਯਾਰ ਦੀ ਪਿੱਠ ਪਛਾਣੇ। ਮੂੰਹ ਤੇ ਤਾਂ ਸਾਰੇ ਹੀ ਸਲਾਮਾਂ ਕਰਦੇ ਹਨ"।**
- ਫਿਰ ਬਾਬਾ ਜੀ ਨੇ ਦਰੱਖਤਾਂ ਦੀ ਮਿਸਾਲ ਦਿੱਤੀ। ਬਚਨ ਕੀਤੇ ਕਿ **"ਦਰੱਖਤ ਸਿਰ ਦੇ ਭਾਰ ਖੜੇ ਹਨ, ਲੱਤਾਂ ਉਪਰ ਨੂੰ ਹਨ, ਫਿਰ ਭੀ ਆਪਣੀ ਜਗ੍ਹਾ ਤੋਂ ਨਹੀਂ ਹਿਲਦੇ ਭਵਾਂ ਕਿੰਨੇ ਤੂਫਾਨ ਆ ਜਾਣ, ਸੈਂਕੜੇ ਸਾਲ ਸਿਰ ਦੇ ਭਾਰ ਹੀ ਖੜ੍ਹੇ ਰਹਿੰਦੇ ਹਨ। ਜੇ ਜਿਆਦਾ ਤੂਫਾਨ ਆ ਜਾਵੇ ਤਾਂ ਟੁੱਟ ਤਾਂ ਜਾਂਦੇ ਹਨ ਪ੍ਰੰਤੂ ਆਪਣੀ ਜਗ੍ਹਾ ਨਹੀਂ ਛਡਦੇ। ਤੁਸੀਂ ਤਾਂ ਲੱਤਾਂ ਦੇ ਭਾਰ ਖੜੇ ਹੋ, ਦੇਖਿਓ ਕਿਤੇ ਕੱਲ ਨੂੰ ਔਹਦੇ ਮਗਰ, ਔਹਦੇ ਮਗਰ ਐਵੇਂ ਨਾ ਭੱਜੇ ਫਿਰਿਓ। ਟਿੱਕ ਕੇ ਖੜੇ ਰਹਿਓ, ਜਿੱਥੇ ਤੁਹਾਨੂੰ ਖੜ੍ਹਾਕੇ ਚੱਲੇ ਹਾਂ।"**
- ਫਿਰ ਬਾਬਾ ਜੀ ਨੇ ਕਲਗੀਧਰ ਪਾਤਸ਼ਾਹ ਦੀ ਤੁਕ ਪੜ੍ਹੀ।
  **"ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿਮੰਦਰ ਆਵਹਗੇ॥
  ਭਵ ਭਾਰ ਅਪਾਰ ਨਿਵਾਰਨ ਕੌ ਕਲਿਕੀ ਅਵਤਾਰ ਕਹਾਵਹਗੇ"॥
  ਇੱਥੇ ਪਾਤਸ਼ਾਹ ਨੇ ਕਲਿਕੀ ਕਿਹਾ ਹੈ ਜੇ ਕਲਗੀ ਲਿਖ ਦਿੰਦੇ ਤਾਂ ਭਾਰਾ ਲਫਜ਼ ਹੋ ਜਾਣਾ ਸੀ। ਕੀ ਗਲਤ ਲਿਖਿਆ ਹੈ? ਨਹੀਂ ਪਾਤਸ਼ਾਹ ਕਦੀ ਗਲਤ ਨਹੀਂ ਲਿਖ ਸਕਦੇ। ਠੀਕ ਲਿਖਿਆ ਹੈ ਕਲਕੀ ਦਾ ਮਤਲਬ ਹੈ ਕਿ ਇਤਨੀ ਤੇਜੀ ਨਾਲ ਪਾਤਸ਼ਾਹ ਪ੍ਰਗਟ ਹੋਣਗੇ ਕਿ ਦੁਨੀਆਂ ਕਹਿ ਉਠੇਗੀ ਕਿ "ਕਲ ਕੀ ਸੀ ਅਤੇ ਅਜ ਕੀ ਹੋ ਗਿਆ ਹੈ"।**
- ਫਿਰ ਬਚਨ ਕੀਤੇ ਕਿ **"ਜੇ ਕਿਸੇ ਦਾ ਪਤੀ ਇਸ ਦੁਨੀਆਂ ਵਿੱਚੋਂ ਚਲਿਆ ਜਾਵੇ ਤਾਂ ਪਤਨੀ ਦਾ ਫਰਜ਼ ਬਣਦਾ ਹੈ ਕਿ ਉਹ ਪਤੀ ਬ੍ਰਤਾ ਬਣ ਕੇ ਦਿਖਾ ਦੇਵੇ। ਰੰਡੀ ਵਾਂਗੂ ਰੰਡੇਪਾ ਕਟ ਕੇ ਦਿਖਾ ਦੇਣਾ ਐਵੇਂ ਨਾ ਕਦੇ ਉਹਨੂੰ ਖਸਮ ਬਣਾ ਲੈਣਾ ਕਦੇ ਉਹਨੂੰ ਖਸਮ ਬਣਾ ਲੈਣਾ"।**

61) 6 ਅਕਤੂਬਰ 1963 ਨੂੰ ਹੀ ਆਖੀਰਲੇ ਬਚਨਾਂ ਵਿੱਚ ਬਾਬਾ ਜੀ ਨੇ ਫੁਰਮਾਇਆ, **"ਤੁਹਾਨੂੰ ਹੈਰਾਨੀ ਵਾਲੀ ਗੱਲ ਦੱਸੀਏ, ਸਾਡੀ ਇਤਨੀ ਉਮਰ ਹੋ ਗਈ ਹੈ, ਅਸੀਂ ਅੱਜ ਤੱਕ ਨੋਟ ਹੀ ਨਹੀਂ ਦੇਖਿਆ"।** ਕਿਸੇ ਨੂੰ ਕੀ ਪਤਾ ਕਿਸ ਉਮਰ ਦਾ ਜਿਕਰ ਅਖੀਰਲੇ ਦਿਨ ਕਰ ਰਹੇ ਸਨ।

62) 7 ਅਕਤੂਬਰ 1963 ਨੂੰ ਸਵੇਰ ਦੇ ਭੋਗ ਤੋਂ ਮਗਰੋਂ ਬਾਬਾ ਜੀ ਬਾਹਰ ਆ ਗਏ। ਹਰੇਕ ਬਿਹੰਗਮ ਦੀ ਕੁੱਲੀ ਵਿੱਚ ਗਏ ਅਤੇ ਬਚਨ ਕੀਤੇ, **"ਦੋ ਚੋਲੇ ਅਤੇ ਦੋ ਕਛਿਹਰਿਆਂ ਤੋਂ ਵੱਧ ਨਹੀਂ ਰਖਣੇ"।** ਬਾਬਾ ਜੀ ਉਹਨਾਂ ਨੂੰ ਆਉਣ ਵਾਲੇ ਸਮੇਂ ਵਾਰੇ ਸਿੱਖਿਆ ਦੇ ਰਹੇ ਸਨ।

63) 7 ਅਕਤੂਬਰ 1963 ਨੂੰ ਸ਼ਾਮ ਵੇਲੇ ਜੇ.ਬੀ.ਟੀ. ਕਲਾਸ ਦੇ ਮੁੰਡੇ ਭੁਗਤੇ। ਬਾਬਾ ਜੀ ਦੇ ਭਾਣਾ ਵਰਤਾਉਣ ਤੋਂ ਸਿਰਫ ਇੱਕ ਘੰਟਾ ਪਹਿਲਾਂ। ਬਾਬਾ ਜੀ ਨੇ ਆਪਣਾ ਹੱਥ ਚੁੱਕ ਕੇ ਸੱਜੀ ਬਾਂਹ ਤੇ

ਰੱਖਿਆ ਅਤੇ ਬਚਨ ਕੀਤੇ, **"ਇਸ ਸਰੀਰ ਦੇ ਪਤਾ ਨਹੀਂ ਕਿਹੜੇ ਵੇਲੇ ਤੁਰ ਜਾਣਾ ਹੈ। ਸੋ ਨਿਤਨੇਮ ਕਰਿਆ ਕਰੋ"।**

64) 7 ਅਕਤੂਬਰ 1963 ਨੂੰ ਸ: ਗੁਰਨਾਮ ਸਿੰਘ ਤੀਰ ਜੋ ਸੀਨੀਅਰ ਐਡਵੋਕੇਟ ਚੰਡੀਗੜ੍ਹ ਸਨ, ਬਾਬਾ ਜੀ ਦੇ ਦਰਸ਼ਨਾਂ ਨੂੰ ਆਏ ਅਤੇ ਬੇਨਤੀ ਕੀਤੀ ਕਿ ਬਾਬਾ ਜੀ ਪਾਠੀ ਚਾਹੀਦੇ ਹਨ। ਦਾਸ ਨੇ ਅਖੰਡ ਪਾਠ ਕਰਵਾਉਣਾ ਹੈ। ਬਾਬਾ ਜੀ ਨੇ ਪੁਛਿਆ, **"ਤੀਰ ਕਿਸ ਤਰਫੋਂ ਆਇਆ ਹੈ?** ਕਹਿੰਦਾ, "ਅੰਮ੍ਰਿਤਸਰ ਵੱਲੋਂ"। ਬਾਬਾ ਜੀ: **"ਤੀਰ, ਹਰੀ ਕੇ ਪੱਤਣ ਪਾਣੀ ਕਿੰਨਾ ਸੀ"?** ਤੀਰ: "ਬਾਬਾ ਜੀ, ਪਾਣੀ ਬਹੁਤ ਚੜ੍ਹਿਆ ਹੋਇਆ ਸੀ"। ਬਾਬਾ ਜੀ: **"ਤੀਰ, ਪਾਠ ਅੱਗੇ ਪਿੱਛੇ ਕਰ ਲੈ"।** ਤੀਰ: "ਬਾਬਾ ਜੀ, ਮੈਂ ਕਾਰਡ ਛਪਵਾ ਲਏ ਹਨ, ਸਾਰੇ ਰਿਸ਼ਤੇਦਾਰ ਆ ਰਹੇ ਹਨ"। ਬਾਬਾ ਜੀ: **"ਤੀਰ, ਹਰੀਕੇ ਪੱਤਣ ਪਾਣੀ ਕਿੰਨਾਂ ਸੀ"?** ਤੀਰ: "ਮੈਂ ਪਾਠੀਆਂ ਦੀ ਬੇਨਤੀ ਕਰਦਾ ਹਾਂ, ਤੁਸੀ ਪਾਣੀ ਵਾਰੇ ਪੁੱਛੀ ਜਾ ਰਹੇ ਹੋ"। ਬਾਬਾ ਜੀ, **"ਚੰਗਾ ਜੇ ਅਗੇ ਪਿਛੇ ਪਾਠ ਦੀ ਤਾਰੀਕ ਨਹੀਂ ਕਰ ਸਕਦਾ ਤਾਂ ਪਾਠੀ ਲੈ ਜਾ। ਟੈਲੀਫੋਨ ਕਰਕੇ ਮੰਗਵਾ ਲਵਾਂਗੇ"।** ਤੀਰ ਨੂੰ ਕੋਈ ਸਮਝ ਨਾ ਪਈ। ਦੋ ਕਾਰਾਂ ਵਿੱਚ ਪਾਠੀ ਲੈ ਕੇ ਚੰਡੀਗੜ੍ਹ ਨੂੰ ਤੁਰ ਪਿਆ। ਪ੍ਰੰਤੂ ਜਦੋਂ ਚੰਡੀਗੜ੍ਹ ਪਹੁੰਚੇ ਤਾਂ ਜਗਰਾਉਂ ਤੋਂ ਟੈਲੀਫੋਨ ਆ ਗਿਆ ਕਿ ਬਾਬਾ ਜੀ ਭਾਣਾ ਵਰਤਾ ਗਏ ਹਨ। ਉਸੇ ਵਕਤ ਹੀ ਪਾਠੀ ਵਾਪਿਸ ਨਾਨਕਸਰ ਆ ਗਏ।

65) ਅਖੀਰਲੇ ਦਿਨ ਇਹ ਵੀ ਬਚਨ ਕੀਤੇ, **"ਬਾਬਾ ਜੀ** (ਵੱਡੇ ਬਾਬਾ ਜੀ) **ਨੇ ਅੰਮ੍ਰਿਤ ਛਕਾਉਣ ਦੀ ਡਿਊਟੀ ਲਾਈ ਸੀ। ਪ੍ਰੰਤੂ ਟਾਈਮ ਬਹੁਤ ਘੱਟ ਸੀ। ਹੁਣ ਵਿਹਲਾ ਕੋਟਾ ਲੈ ਕੇ ਆਵਾਂਗੇ ਇਸ ਤਰਾਂ ਅੰਮ੍ਰਿਤ ਛਕਾਵਾਂਗੇ ਕਿ ਦੋ ਜਹਾਜ਼ ਹੋਣਗੇ। ਪਹਿਲੇ ਵਿੱਚ ਕੀਰਤਨੀ ਜੱਥਾ ਹੋਵੇਗਾ। ਪਿੰਡ ਵਿੱਚ ਜਹਾਜ ਉਤਰੇਗਾ। ਸਾਰਾ ਪਿੰਡ ਕੀਰਤਨ ਸੁਨਣ ਲਈ ਇਕੱਠਾ ਹੋਵੇਗਾ। ਮਗਰੇ ਹੀ ਦੂਜਾ ਜਹਾਜ ਆ ਜਾਵੇਗਾ। ਇਸ ਵਿੱਚ ਅੰਮ੍ਰਿਤ ਛਕਾਉਣ ਵਾਲਾ ਜੱਥਾ ਹੋਵੇਗਾ ਜੋ ਬਣੇ ਬਣਾਏ ਸਾਰੇ ਪਿੰਡ ਨੂੰ ਅੰਮ੍ਰਿਤ ਛਕਾ ਦੇਵੇਗਾ। ਹੁਣ ਕੱਚੀ ਮੁਰੱਬੇਬੰਦੀ ਕਰ ਚੱਲੇ ਹਾਂ ਪੱਕੀ ਫੇਰ ਕਰਾਂਗੇ।"**

66) ਭਾਣਾ ਵਰਤਾਉਣ ਤੋਂ ਕੁਝ ਮਿੰਟ ਪਹਿਲਾਂ ਦਾਸ ਆਪਣੇ ਪਿਤਾ ਜੀ ਸਤਿਕਾਰ ਯੋਗ ਡਾਕਟਰ ਸੰਤ ਸਿੰਘ ਜੀ ਨਾਲ ਅੰਦਰ ਭੁਗਿਤਆ। ਬਾਬਾ ਜੀ ਨੇ ਫਿਰ ਉਹੀ ਬਚਨ ਕੀਤੇ, **"ਡਾਕਟਰ ਸਾਹਿਬ ਸਾਡੇ ਮਗਰੋਂ ਆਉਣੋਂ ਨਾ ਹਟਿਓ ਅਤੇ ਝਾੜੂ ਦੀ ਸੇਵਾ ਨਾ ਛੱਡਿਓ"।** ਅਸੀਂ ਦੋਨਾਂ ਨੇ ਅਜੇ ਇੱਕ ਕਦਮ ਆਸਣ ਦੇ ਗੇਟ ਤੋਂ ਬਾਹਰ ਹੀ ਰੱਖਿਆ ਸੀ ਕਿ ਭਾਈ ਇੰਦਰ ਸਿੰਘ ਹਜੂਰੀਆ (ਗੱਡਾ) ਭੱਜਿਆ ਆਇਆ ਅਤੇ ਬੋਲਿਆ, "ਡਾਕਟਰ ਸਾਹਿਬ ਭੱਜ ਕੇ ਅੰਦਰ ਆਇਓ"। ਜਦ ਅਸੀਂ ਦੋਨੋਂ ਅੰਦਰ ਗਏ ਤਾਂ ਕੀ ਦੇਖਿਆ ਕਿ ਉਸ ਅਰਸ਼ੀ ਦਾਤੇ ਨੇ ਭਾਣਾ ਵਰਤਾ ਦਿੱਤਾ ਸੀ, ਜੋ ਇੱਕ ਮਿੰਟ ਪਹਿਲਾਂ ਸਾਨੂੰ ਬਚਨ ਕਰ ਰਿਹਾ ਸੀ। **"ਸਾਡੇ ਮਗਰੋਂ ਆਉਣੋਂ ਨਾ ਹਟਿਓ"।**

67) ਬਾਬਾ ਜੀ ਦੇ ਭਾਣਾ ਵਰਤਾਉਣ ਤੋਂ ਪਹਿਲਾਂ ਇੱਕ ਅਨੋਖੀ ਘਟਨਾ ਵਾਪਰੀ। ਕੋਈ ਇੱਕ ਮਹੀਨਾ ਪਹਿਲਾਂ ਸ਼ਾਮ ਨੂੰ ਸੂਰਜ ਡੁੱਬਣ ਵੇਲੇ ਅੱਧੇ ਅਸਮਾਨ ਤੱਕ ਗੂੜ੍ਹੀ ਲਾਲੀ ਹੋ ਜਾਂਦੀ ਸੀ। ਆਮ ਲਾਲੀ ਨਾਲੋਂ ਕਈ ਗੁਣਾ ਵੱਧ ਹੁੰਦੀ ਸੀ। ਸਾਰੇ ਲੋਕ ਹੈਰਾਨ ਸਨ ਕਿ ਇਤਨੀ ਲਾਲੀ ਤਾਂ ਅਜ ਤੱਕ ਦੇਖੀ ਨਹੀਂ। ਕਈ ਕਹਿ ਰਹੇ ਸਨ ਕਿ ਕਿਸੇ ਵੱਡੇ ਮਹਾਂਪੁਰਸ਼ ਦੀ ਜਾਣ ਦੀ ਤਿਆਰੀ ਹੈ। ਭਾਣਾ ਵਰਤਾਉਣ ਤੋਂ ਅਗਲੇ ਦਿਨ ਹੀ ਅਸਮਾਨ ਦੀ ਲਾਲੀ ਖਤਮ ਹੋ ਗਈ।

68) ਬਾਬਾ ਜੀ ਆਪ ਬਚਨ ਕਰਦੇ ਸਨ ਕਿ **"ਇਹ ਗੁਰੂ ਨਾਨਕ ਦਾ ਘਰ ਹੈ। ਇਥੇ ਤੇਰਾਂ ਦੀ ਗਿਣਤੀ ਚੱਲੇਗੀ।"** ਸਰੋਵਰ ਦੀਆਂ ਪੌੜੀਆਂ ਤੇਰਾਂ ਹਨ। ਉਪੱਰ ਗੁੰਬਦ ਨੂੰ ਜੋ ਪੌੜੀਆਂ ਜਾਂਦੀਆਂ ਹਨ ਉਹ 13 ਦਾ ਗੁਣਾ ਹੀ ਹਨ। ਬਾਬਾ ਜੀ 1950 ਵਿੱਚ ਨਾਨਕਸਰ ਆਏ ਅਤੇ 1963 ਵਿੱਚ ਭਾਣਾ ਵਰਤਾ ਦਿੱਤਾ। ਜਦੋਂ ਪਾਲਕੀ ਹਰੀ ਕੇ ਪੱਤਣ ਲੈ ਕੇ ਗਏ ਤਾਂ ਬੜੀਆਂ ਕੋਸ਼ਿਸ਼ਾਂ ਦੇ ਬਾਦ ਭੀ ਪਾਲਕੀ ਨੇ ਚੁੱਭਾ ਨਹੀਂ ਮਾਰਿਆ। ਦਾਸ ਭੀ ਉਥੇ ਹਾਜਰ ਸੀ। ਬੜੀ ਦੇਰ ਕੋਸ਼ਿਸ਼ ਕਰਦੇ ਰਹੇ ਪ੍ਰੰਤੂ ਸਫਲ ਨਾ ਹੋਵੇ। ਸਾਰੇ

ਭੈ ਭੀਤ ਹੋ ਗਏ ਕਿ ਕੀ ਗੱਲ ਹੈ? ਪ੍ਰੰਤੂ ਜਦੋਂ ਟਾਈਮ 13:13 (ਦੁਪਿਹਰ ਦੇ ਇੱਕ ਵਜ ਕੇ 13 ਮਿੰਟ) ਹੋਇਆ ਤਾਂ ਇੱਕ ਸਕਿੰਟ ਵਿੱਚ ਹੀ ਪਾਲਕੀ ਅਲੋਪ ਹੋ ਗਈ।

ਨੋਟ:- ਦਾਸ ਨੇ ਸਾਰੇ ਬਚਨ ਇਨ ਬਿਨ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਫੇਰ ਭੀ ਬਹੁਤ ਭੁੱਲਾਂ ਹੋ ਗਈਆਂ ਹੋਣਗੀਆਂ, ਦਾਸ ਖਿਮਾਂ ਦਾ ਜਾਚਕ ਹੈ।

ਧੰਨ ਧੰਨ ਬਾਬਾ ਈਸ਼ਰ ਸਿੰਘ ਜੀ (ਨਾਨਕਸਰ) ਦਾ ਇੱਕ ਨਿਮਾਣਾ ਸੇਵਕ,
ਦਾਸ: ਬਲਬੀਰ ਸਿੰਘ ਐਮ. ਏ. ਪਿੰਸ੍ਰੀਪਲ
Email: hansrab@gmail.com

ਨੋਟ:- ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਨਾਨਕਸਰ ਵਾਲਿਆਂ ਨੇ 21 ਅੱਸੂ 7 ਅਕਤੂਰਬ 1963 ਨੂੰ ਭਾਣਾ ਵਰਤਾਇਆ ਸੀ। ਕਿਸੇ ਸਾਲ 21 ਅੱਸੂ, 6 ਅਕਤੂਬਰ ਵਾਲੇ ਦਿਨ ਹੁੰਦਾ ਹੈ ਅਤੇ ਕਿਸੇ ਸਾਲ 7 ਅਕਤੂਬਰ। ਬਾਬਾ ਜੀ ਦੀ ਬਰਸੀ ਹਰ ਸਾਲ 21 ਅੱਸੂ ਨੂੰ ਹੀ ਮਨਾਈ ਜਾਂਦੀ ਹੈ। ਸੋ ਕਿਸੇ ਸਾਲ ਬਰਸੀ 7 ਅਕਤੂਬਰ ਦੀ ਹੁੰਦੀ ਹੈ ਕਿਸੇ ਸਾਲ 6 ਅਕਤੂਬਰ ਦੀ।

*( As mentioned above, DHAN DHAN BABA ISHER SINGH JI BHOGS OF DUSSEHRA DAY WERE ON OCTOBER16,1963. IT MAY BE INTERESTING FOR SOME TO KNOW ABOUT THE HUKAMNAMA ON THAT DAY. I REMEMBER THAT. AND THAT IS WHY I AM MENTIONING FOR THE VIEW OF THE SANGAT).*

**This Shabad is by Guru Arjan Dev Ji in Raag Sorath on Pannaa 618**

**ਸੋਰਠਿ ਮਹਲਾ ੫ ॥**
sorat(h) mehalaa 5 ||
*Sorat'h, Fifth Mehla:*

**ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥**
gur kae charan basae ridh bheethar subh lakhan prabh keenae ||
*The Guru's feet abide within my heart; God has blessed me with good fortune.*

**ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥੧॥**
bheae kirapaal pooran paramaesar naam nidhhaan man cheenae ||1||
*The Perfect Transcendent Lord became merciful to me, and I found the treasure of the Naam within my mind. ||1||*

**ਮੇਰੋ ਗੁਰੁ ਰਖਵਾਰੋ ਮੀਤ ॥**
maero gur rakhavaaro meeth ||
*My Guru is my Saving Grace, my only best friend.*

**ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ ਰਹਾਉ ॥**
dhoon choonee dhae vaddiaaee sobhaa neethaa neeth ||1|| rehaao ||
*Over and over again, He blesses me with double, even four-fold, greatness. ||1||Pause||*

**ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥**
jeea ja(n)th prabh sagal oudhhaarae dharasan dhaekhanehaarae ||
*God saves all beings and creatures, giving them the Blessed Vision of His Darshan.*

**ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥੨॥੯॥੩੭॥**
gur poorae kee acharaj vaddiaaee naanak sadh balihaarae ||2||9||37||
*Wondrous is the glorious greatness of the Perfect Guru; Nanak is forever a sacrifice to Him*